



ੴ ਸਤਿਗੁਰ ਪ੍ਰਸਾਦਿ ॥



ਗੁਰੂ ਨਾਨਕ ਦੇਵ ਮਿਸ਼ਨ ਸੀਰੀਜ 328

ਹੁਕਮ ਰਜਾਈ ਜੋ ਚਲਹਿ ਸੁ ਪਵੈ ਖਜਾਨੇ ।

# ਕਿਵ ਸਚਿਆਰਾ ਹੋਈਐ

ਅਤੇ

# ਇਹੁ ਮਨ ਆਰਸੀ

ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ

ਡਾਕ ਘਰ ਸਨੌਰ ਪਟਿਆਲਾ ।

ਪੰਜਾਬ (ਇੰਡੀਆ)

ਮੋਖ ਇਕ ਰੁਪਇਆ

# ਕਿਵ ਸਚਿਆਰਾ ਹੋਈਐ

'ਕਿਵ ਸਚਿਆਰਾ ਹੋਈਐ' ਪ੍ਰਸ਼ਨ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਆਦਿ ਬਾਣੀ ਜਪੁਜੀ ਸਾਹਿਬ ਦੇ ਸ਼ੁਰੂ ਵਿਚ ਅੰਕਤ ਹੈ ਅਤੇ ਸਮੁਚਾ ਜਪੁਜੀ ਇਸ ਸਵਾਲ ਦਾ ਜਵਾਬ ਹੈ। ਸੋ ਜਪੁਜੀ ਨੂੰ ਆਧਾਰ ਰਖ ਕੇ ਇਸ ਸਵਾਲ ਦਾ ਜਵਾਬ ਸਰਲ ਸ਼ਬਦਾਂ ਵਿਚ ਦੇਣ ਦਾ ਯਤਨ ਇਸ ਲੇਖ ਦਾ ਵਿਸ਼ਾ ਹੈ।

ਗੁਰਮਤਿ ਅਨੁਸਾਰ ਮਨੁਖ ਜੀਵਨ ਦਾ ਨਿਸ਼ਾਨਾ ਜਾਂ ਗੋਲ ਰਾਜ ਭਾਗ, ਮੁਕਤੀ ਜਾਂ ਸੁਰਗ ਤਥਾ ਬਹਿਸ਼ਤ ਨਹੀਂ, ਸਗੋਂ ਮਨੁਖੀ ਆਤਮਾ ਦੀ ਪਰਮ ਆਤਮਾ, ਜਿਸ ਤੋਂ ਵਿਛੜ ਕੇ ਇਹ ਆਈ ਹੈ, ਵਿਚ ਸਮਾਈ ਹਾਸਲ ਕਰਣਾ ਹੈ। ਇਹ ਸਮਾਈ ਸਚ ਖੰਡ ਦਾ ਵਾਸੀ ਬਣ ਕੇ ਹੀ ਹੋ ਸਕਦੀ ਹੈ ਸਚਖੰਡ ਕੀ ਤੇ ਕਿਥੇ ਹੈ ? ਇਹ ਕੋਈ ਵਿਸ਼ੇਸ਼ ਮੰਡਲ ਜਾਂ ਸਥਾਨ ਨਹੀਂ ਬਲਕਿ ਜਪੁਜੀ ਅਨੁਸਾਰ।

**'ਸਚਖੰਡ ਵਸੈ ਨਿਰੰਕਾਰ - ਕਰ ਕਰ ਵੇਖੈ ਨਦਰ ਨਿਹਾਲ-**
**ਤਿਥੈ ਖੰਡ ਮੰਡਲ ਵਰਭੰਡ'**

ਅਤੇ ਉਥੇ ਸਾਰੀ ਕਾਰ ਉਸਦੇ ਹੁਕਮ ਦੀ ਹੁੰਦੀ ਹੈ।

**'ਜਿਵ ਜਿਵ ਹੁਕਮ ਤਿਵੈ ਤਿਵ ਕਾਰ'** 421

ਉਹ ਮਨੁਖ ਦੀ ਵਾਹਿਗੁਰੂ ਦੇ ਦਰ ਪ੍ਰਵਾਣ ਪੈਣ ਦੀ ਦਸ਼ਾ ਹੈ।

**'ਹੁਕਮ ਰਜਾਈ ਜੋ ਚਲੈ ਸੁ ਪਵੈ ਖਜਾਨੈ'**

ਜਿਵੇਂ ਖਰਾ ਸਿੱਕਾ ਹੀ ਸ੍ਰਕਾਰੀ ਖਜ਼ਾਨੇ ਵਿਚ ਪਾਇਆ ਜਾਂਦਾ ਹੈ ਓਵੇਂ ਹੁਕਮ ਰਜ਼ਾਈ ਚਲਣ ਵਾਲੇ ਆਦਮੀ ਨੂੰ ਸਚਿਆਰ ਸਮਝਿਆ ਜਾਂਦਾ ਤੇ ਦਰਗਾਹ ਅੰਦਰ ਇੱਜ਼ਤ ਵਾਲੀ ਥਾਂ ਮਿਲਦੀ ਹੈ।

ਸਚਿਆਰ ਪਦ ਦੀ ਪ੍ਰਾਪਤੀ ਵਿਚ ਮੁਖ ਰੋਲ ਮਨ ਦਾ ਹੈ। ਮਨੁਖ ਨੇ ਮਨ ਰੂਪੀ ਸ਼ੀਸ਼ੇ ਅੰਦਰ ਆਪਣਾ ਆਪ ਵੇਖਣਾਂ ਅਤੇ ਆਪਣੇ ਗੁਣਾਂ ਅਵਗੁਣਾਂ ਦੀ ਪੜਚੋਲ ਕਰਦੇ ਹੋਇ ਸਚਿਆਰ ਬਨਣ ਦੇ ਸਾਧਨ ਕਰਨੇ ਹੁੰਦੇ ਹਨ। ਇਸ ਲਈ ਬਾਣੀ ਅੰਦਰ ਮਨ ਨੂੰ ਆਰਸੀ ਦੀ ਸਮਾਨਤਾ ਦਿਤੀ ਗਈ ਹੈ। ਸਚਿਆਰ ਬਨਣ ਲਈ ਮਨ ਆਰਸੀ ਅੰਦਰ ਆਪਣਾ ਆਪ ਵੇਖਣਾ ਜ਼ਰੂਰੀ ਹੁੰਦਾ ਹੈ। ਇਸ ਲਈ 'ਇਹੁ ਮਨ ਆਰਸੀ' ਬਾਰੇ ਵਿਚਾਰ ਵੀ ਇਸ ਲੇਖ ਵਿਚ ਸ਼ਾਮਲ ਕੀਤੇ ਗਏ ਹਨ।

**ਸਕੱਤਰ**

# ਕਿਵ ਸਚਿਆਰਾ ਹੋਈਐ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਪੁਜੀ ਦੀ ਬਾਣੀ ਦੇ ਸ਼ੁਰੂ ਵਿਚ ਹੀ ਇਕ ਸਵਾਲ ਕੀਤਾ ਹੈ।

**'ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ'**

ਅਰਥਾਤ ਸਚਿਆਰ (ਸਚ ਵਾਲੇ) ਕਿਵੇਂ ਬਣੀਏ ਅਤੇ ਕੂੜ ਦਾ ਪੜਦਾ (ਜਿਸ ਦੇ ਕਾਰਨ ਸਚ ਦੀ ਸੂਝ ਨਹੀਂ ਹੁੰਦੀ) ਕਿਵੇਂ ਟੁਟੇ ? ਚੌਥੀ ਪਉੜੀ ਦੇ ਅਖੀਰ ਤੇ 'ਸਭੁ ਆਪੇ ਸਚਿਆਰੁ' ਦੇ ਕਥਨ ਤੋਂ ਸਪਸ਼ਟ ਹੁੰਦਾ ਹੈ ਕਿ 'ਸਚਿਆਰੁ' ਤਾਂ ਵਾਹਿਗੁਰੂ ਆਪ ਹੀ ਹੈ । ਇਸ ਗੱਲ ਦੀ ਪੁਸ਼ਟੀ ਜਪੁਜੀ ਦੀ ਸਤਾਈਵੀਂ ਪਉੜੀ ਵਿਚ ਵਡੇ ਕੇ ਸਿਰ ਇਉਂ ਕੀਤੀ ਹੈ :

**ਸੋਈ ਸੋਈ ਸਦਾ ਸਚੁ, ਸਾਹਿਬ ਸਾਚਾ, ਸਾਚੀ ਨਾਈ'**

ਸੋ 'ਸਚਿਆਰੁ' ਹੋਣਾ ਵਾਹਿਗੁਰੂ ਵਾਲੇ ਹੋਣਾ ਹੈ ਅਥਵਾ ਵਾਹਿਗੁਰੂ ਨੂੰ ਆਪਣੇ ਅੰਦਰ ਲੈ ਲੈਣਾ ਹੈ ।

ਅਜੇਹੇ ਸਚੁ ਦੀ ਪ੍ਰਾਪਤੀ ਕਿਵੇਂ ਹੋਵੇ ਅਥਵਾ 'ਸਚਿਆਰੁ' ਕਿਵੇਂ ਬਣਿਆ ਜਾਇ ਦਾ ਉਤਰ ਗੁਰੂ ਨਾਨਕ ਦੇਵ ਜੀ ਨੇ ਜਪਜੀ ਦੀ ਸਮੁਚੀ ਬਾਣੀ ਅੰਦਰ ਦਿਤਾ ਹੈ ਪਰ ਸੰਖੇਪ ਰੂਪ ਵਿਚ ਇਹ ਉਤਰ ਆਪ ਪ੍ਰਸ਼ਨ ਦੇ ਨਾਲ ਲਗਦੀ ਅਗਲੀ ਤੁਕ ਵਿਚ ਇਉਂ ਦੇਂਦੇ ਹਨ :

**'ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ'**

ਰਜਾਈ ਅਥਵਾ ਜਿਸ ਦੀ ਰਜ਼ਾ (ਮਰਜੀ) ਅਨੁਸਾਰ ਸਭ ਕੁਝ ਵਰਤਦਾ ਹੈ, ਹਮੇਸ਼ਾਂ ਉਸ ਦੇ ਹੁਕਮ ਤਥਾ ਆਗਿਆ ਵਿਚ ਹੋ ਤੁਰਨਾ ਹੈ, ਜਿਸ ਦਾ ਭਾਵ ਸਮਝਣ ਲਈ ਅਸੀਂ ਸਾਧਾਰਨ ਮਿਸਾਲ ਲੈਂਦੇ ਹਾਂ। ਜਿਵੇਂ ਹਰ ਦੇਸ਼ ਦਾ ਆਪਣਾ ਵਿਧਾਨ ਤੇ ਉਸ ਵਿਧਾਨ ਅਨੁਸਾਰ ਬਣੇ ਕਾਨੂੰਨ ਹੁੰਦੇ ਹਨ ਜਿਨ੍ਹਾਂ ਦੀ ਪਾਲਨਾ ਦੇਸ਼ ਵਾਸੀਆਂ ਲਈ ਜ਼ਰੂਰੀ ਹੁੰਦੀ ਹੈ, ਇਉਂ ਸੰਸਾਰ ਰੂਪੀ ਦੇਸ਼ ਲਈ ਕਰਤਾ ਪੁਰਖ ਨੇ ਵਿਧਾਨ ਕਾਇਮ ਕਰ ਰਖਿਆ ਹੋਇਆ ਹੈ ਜੋ ਅਟੱਲ ਤੇ ਅਬੱਦਲ ਹੈ। ਸਾਰੀ ਰਚਨਾ - ਸੂਰਜ ਚੰਦ ਤਾਰੇ ਧਰਤੀ ਅਤੇ ਸ੍ਰਿਸ਼ਟੀ ਦੀ ਸਾਰੀ ਉਪਜ ਜੀਵ ਜੰਤ ਮਨੁਖ ਉਸ ਵਿਧਾਨ ਦੀ ਬੰਦੀ ਵਿਚ ਹਨ। ਉਸ ਨੂੰ ਦੈਵੀ ਵਿਧਾਨ ਕਹੀਏ ਜਾਂ ਕਾਨੂੰਨਿ ਕੁਦਰਤ - ਇਹ ਸਭ ਉਤੇ ਇਕ ਸਾਰ ਲਾਗੂ ਰਹਿੰਦਾ ਹੈ, ਉਸ ਤੋਂ ਕੋਈ ਬਾਹਰ ਨਹੀਂ

'ਹੁਕਮੈ ਅੰਦਰ ਸਭੁ ਕੋ ਬਾਹਰਿ ਹੁਕਮ ਨ ਕੋਇ'

ਅਤੇ 'ਹੁਕਮੀ ਹੁਕਮੁ ਚਲਾਏ ਰਾਹੁ'

ਉਸ ਵਿਧਾਨ ਕੇ ਕੁਝ ਸੂਤਰ ਹਨ :

'ਜੀਅ ਜਾਤਿ ਰੰਗਾ ਕੇ ਨਾਵ - ਸਭਨਾ ਲਿਖਿਆ ਵੁੜੀ ਕਲਾਮ'
'ਆਪੇ ਬੀਜਿ ਆਪੇ ਹੀ ਖਾਹੁ ਨਾਨਕ ਹੁਕਮੀ ਆਵਹੁ ਜਾਹੁ'
'ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ'
'ਕਰਮੀ ਕਰਮੀ ਹੋਇ ਵੀਚਾਰੁ - ਸਚਾ ਆਪਿ ਸਚਾ ਦਰਬਾਰੁ'
'ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ' ਆਦਿਕ

ਕਿਉਂਕਿ ਹਰ ਕਿਸੇ ਨੇ ਆਪਣੇ ਕੀਤੇ ਕੰਮਾਂ ਅਨੁਸਾਰ ਭੋਗ ਭੋਗਣੇ ਹੁੰਦੇ ਹਨ। ਇਸ ਲਈ ਦੈਵੀ ਵਿਧਾਨ ਅੰਦਰ

ਸਰਬ ਸਾਂਝੇ ਸੂਤਰਾਂ ਤੋਂ ਇਲਾਵਾ ਅਜੇਹੀਆਂ ਧਾਰਾਵਾਂ ਵੀ ਹਨ ਜਿਨ੍ਹਾਂ ਅਨੁਸਾਰ ਜੀਵਾਂ ਦੇ ਦੁਖ ਸੁਖ ਮਾਨ ਅਪਮਾਨ ਨਿਸਚਿਤ ਹੁੰਦੇ ਹਨ ਜਿਨ੍ਹਾਂ ਨੂੰ ਭਾਗ ਕਿਹਾ ਜਾਂਦਾ ਹੈ। 'ਜੋ ਆਪੇ ਬੀਜਿ ਆਪੇ ਹੀ ਖਾਹੁ' ਸੂਤਰ ਦੇ ਫਲਸਰੂਪ ਬਣਦੇ ਹਨ।

ਇਹ ਸਾਰੇ ਵਿਧਾਨ ਕਰਤਾ ਦੇ ਹੁਕਮ ਕਹੇ ਜਾਂਦੇ ਹਨ ਜੋ ਜੀਵ ਦੇ ਨਾਲ ਲਿਖੇ ਆਉਂਦੇ ਹਨ : 'ਨਾਨਕ ਲਿਖਿਆ ਨਾਲਿ'। ਇਨ੍ਹਾਂ ਵਿਚੋਂ ਕਈ ਹੁਕਮ ਤਾਂ ਸਭ ਵਾਸਤੇ ਸਾਂਝੇ ਤੇ ਸਾਰਿਆਂ ਤੇ ਇਕ ਸਾਰ ਲਾਗੂ ਹੁੰਦੇ ਹਨ ਪਰ ਕਈ ਹੁਕਮ ਹਰ ਕਿਸੇ ਤੇ ਆਪੋ ਆਪ ਹੁੰਦੇ ਹਨ। ਪ੍ਰੰਤੂ ਅਜਹੇ ਸਾਂਝ ਤੇ ਵਿਕੋਲਿਤਰੇ ਸੂਤਰਾਂ ਤੋਂ ਇਲਾਵਾ ਇਕ ਹੋਰ ਦੇਵੀ ਦਾਤ ਰੂਪੀ ਹੁਕਮ ਹੈ ਜਿਸ ਤੇ ਵਿਧਾਨ ਲਾਗੂ ਨਹੀਂ ਹੁੰਦਾ, ਜਿਸ ਨੂੰ ਵਿਧਾਨ ਕਰਤਾ ਨੇ ਆਪਣੇ ਹਥ ਰਖਿਆ ਹੋਇਆ ਹੈ ਅਤੇ ਜੋ ਉਸ ਦੀ ਵਿਸ਼ੇਸ਼ ਬਖਸ਼ਸ਼ ਤੋਂ ਹੀ ਪ੍ਰਾਪਤ ਹੁੰਦਾ ਹੈ। ਉਸ ਬਾਰੇ 'ਨਾਨਕ ਨਦਰੀ ਪਾਈਐ' ਕਿਹਾ ਹੈ। ਵਿਧਾਨ ਕਰਤਾ ਸਿਰਜਨਹਾਰ ਦੀ ਜਿਸ ਉਪਰ ਸੁਵੱਲੀ ਨਜ਼ਰ ਹੋਵੇ ਉਹ ਉਸ ਨੂੰ ਮਿਲਦੀ ਹੈ :

'ਨਦਰੀ ਕਰਮਿ ਪਵੈ ਨੀਸਾਣੁ'

ਇਸ ਬਾਰੇ ਹੀ ਇਉਂ ਦੱਸਿਆ ਹੈ।

**'ਦਾਤੈ ਦਾਤਿ ਰਖੀ ਹਥਿ ਅਪਣੈ ਜਿਸੁ ਭਾਵੈ ਤਿਸੁ ਦੇਈ'**

604

'ਕਿਵ ਸਚਿਆਰਾ ਹੋਈਐ' ਦੇ ਉਤਰ 'ਹੁਕਮਿ ਰਜਾਈ ਚਲਣਾ' ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਸਚਿਆਰ

ਬਣਨ ਅਥਵਾ ਸਚ ਸਰੂਪ ('ਸਭੁ ਆਪੇ ਸਚਿਆਰੁ) ਵਿਚ ਅਭੇਦ ਹੋ ਜਾਣ ਲਈ ਇਕੋ ਇਕ ਜੁਗਤ ਜਾਂ ਸਾਧਨ 'ਹੁਕਮਿ ਰਜਾਈ ਚਲਣਾ' ਹੀ ਹੈ ।

ਪਰ ਜਪੁਜੀ ਅੰਦਰ ਇਉਂ ਭੀ ਲਿਖਿਆ ਹੈ :

'ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ' ਅਤੇ
'ਨਦਰੀ ਕਰਮਿ ਪਵੈ ਨੀਸਾਣੁ' ਅਥਵਾ

'ਹੁਕਮਿ ਰਜਾਈ ਚਲਣ ਲਈ ਵੀ ਰਜਾਈ ਵਾਹਿਗੁਰੂ ਦੇ ਕਰਮ (ਬਖਸ਼ਸ਼) ਦੀ ਲੋੜ ਹੈ ਕਿਉਂਕਿ 'ਮੋਖ ਦੁਆਰੁ' ਦੀ ਪ੍ਰਾਪਤੀ (ਜੋ ਗੁਰਮਤਿ ਅਨੁਸਾਰ ਸਚਿਆਰ ਹੋਣ ਜਾਂ ਸਚ ਸਰੂਪ ਵਿਚ ਸਮਾ ਜਾਣ ਦੇ ਅਰਥ ਰਖਦਾ ਹੈ) ਨਦਰ ਤੋਂ ਹੀ ਹੈ । ਜੇ ਨਦਰ ਨਹੀਂ ਹੋਈ ਤਾਂ ਚੰਗੇ ਤੋਂ ਚੰਗੇ ਕੀਤੇ ਕਰਮ ਵੀ ਕੇਵਲ ਚੰਗੇਰਾ ਜਨਮ ਹੀ ਦੇ ਸਕਦੇ ਹਨ, ਸਚੁ ਵਿਚ ਸਮਾਈ ਨਹੀਂ ਕਰਾ ਸਕਦੇ ।

ਜਪਜੀ ਜੀ ਦੀ ਬਾਣੀ ਇਹ ਦ੍ਰਿੜ ਕਰਾਉਂਦੀ ਹੈ ਕਿ ਮਨੁਖ ਆਪਣੀ ਜਾਤ ਵਿਚ ਅਥਾਹ ਸ਼ਕਤੀਆਂ ਦਾ ਮਾਲਕ ਹੈ ਜੋ ਰਤਨ ਜਵਾਹਰ ਮਾਣਕ ਸਮਾਨ ਵਡਮੁਲੀਆਂ ਅਤੇ ਇਨ੍ਹਾਂ ਵਾਂਗ ਹੀ ਮਨੁਖ ਦੇ ਆਪਣੇ ਅੰਦਰ ਗੁਪਤ ਰਖੀਆਂ ਹੋਈਆਂ ਹਨ ਜਿਨ੍ਹਾਂ ਨੂੰ ਪ੍ਰਗਟ ਕਰ ਦਿਖਾਉਣ ਦੀ ਸਮਰੱਥਾ ਕੇਵਲ ਗੁਰੂ ਨੂੰ ਹੈ ।

**ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ**

ਜੋ ਮਨੁਖ ਗੁਰੂ ਦੇ ਲੜ ਲਗ ਕੇ ਗੁਰੂ ਦੀ ਗਲ (ਸਿਖਿਆ) ਸੁਣਦੇ ਹਨ ਉਨ੍ਹਾਂ ਤੇ ਇਹ ਸ਼ਕਤੀਆਂ ਪਰਤੱਖ ਹੋ ਜਾਂਦੀਆਂ ਹਨ ।

'ਸੁਣਿਐ ਸਤੁ ਸੰਤੋਖੁ ਗਿਆਨੁ' ਅਤੇ
'ਸੁਣਿਐ ਧਰਾ ਗੁਣਾ ਕੇ ਗਾਹ'

ਪਰ ਗੁਰੂ ਦੀ ਸਿਖਿਆ ਮੰਨ ਲੈਣ ਦੀ ਵਡਿਆਈ ਤਾਂ ਕਹੀ ਕਥੀ ਹੀ ਨਹੀਂ ਜਾ ਸਕਦੀ।

**ਮੰਨੇ ਕੀ ਗਤਿ ਕਹੀ ਨ ਜਾਇ - ਜੇ ਕੋ ਕਹੈ ਪਿਛੈ ਪਛੁਤਾਇ'**

ਅਤੇ ਜੋ ਮੰਨ ਲੈਂਦੇ ਹਨ ਉਨ੍ਹਾਂ ਬਾਬਤ ਇਉਂ ਦਸਿਆ ਹੈ :

'ਮੰਨੈ ਸੁਰਤਿ ਹੋਵੈ ਮਨਿ ਬੁਧਿ'
'ਮੰਨੈ ਮਾਰਗਿ ਠਾਕ ਨ ਪਾਇ'
ਮੰਨੈ ਪਤਿ ਸਿਉ ਪਰਗਟੁ ਜਾਇ' ਅਤੇ
'ਮੰਨੈ ਪਾਵਹਿ ਮੋਖੁ ਦੁਆਰੁ'
ਮੰਨੈ ਪਰਵਾਰੈ ਸਾਧਾਰੁ'

ਅਤੇ ਜੇ ਕੋਈ ਗੁਰੂ ਦੀ ਸਿਖਿਆ ਸੁਣ ਤੇ ਮੰਨ ਲੈਂਦਾ ਅਤੇ ਜੀਵਨ ਅੰਦਰ ਸਿਖਿਆ ਨੂੰ ਕਮਾਉਂਦਾ ਹੈ ਉਹ ਪੰਚ ਦੀ ਪਦਵੀ ਪਾਉਂਦਾ ਪ੍ਰਵਾਣ ਚੜ੍ਹਦਾ ਅਤੇ ਦਰਗਾਹ ਵਿਚ ਮਾਨ ਪਾਉਂਦਾ ਹੈ :

'ਪੰਚ ਪਰਵਾਨ ਪੰਚ **ਪਰਧਾਨੁ** - ਪੰਚੇ ਪਾਵਹਿ ਦਰਗਹਿ ਮਾਨੁ'

ਪੁਨ : **ਹੁਕਮ ਮੰਨ ਹੋਵਹਿ ਪਰਵਾਣ ਤਾ ਖਸਮੈ ਕਾ ਮਹਲ ਪਾਇਸੀ**

(ਆਸਾ ਦੀ ਵਾਰ)

ਗੁਰੂ ਦੀ ਸਿਖਿਆ **ਸੁਣਨ ਤੇ ਮੰਨਣ** ਦੀ ਵਡਿਆਈ ਦ੍ਰਿੜਾਉਣ ਲਈ ਗੁਰੂ ਜੀ ਜਪਜੀ ਦੀ ਇਕੀਵੀਂ ਪਉੜੀ ਵਿਚ ਲੋਕਾਂ ਦੇ ਪ੍ਰਚੱਲਤ ਵਿਸ਼ਵਾਸ਼ਾਂ' ਕਿ ਤੀਰਥਾਂ ਦੇ ਇਸ਼ਨਾਨ, ਤਪ ਸਾਧਨ ਜੀਵਾਂ ਉਪਰ ਦਇਆ ਅਤੇ ਦਾਨ ਪੁੰਨ ਕਰਨ ਨਾਲ ਗਤੀ ਹੋ ਜਾਂਦੀ ਹੈ, ਦਾ ਜ਼ਿਕਰ ਕਰਦੇ

ਹੋਏ ਫੁਰਮਾਉਂਦੇ ਹਨ ਕਿ ਸਰੀਰਕ ਕਰਮ ਆਤਮਾ ਦੀ ਗਤੀ ਨਹੀਂ ਕਰ ਸਕਦੇ, ਆਤਮਾ ਦੀ ਗਤੀ ਤਾਂ ਗੁਰੂ ਦੀ ਸਿਖਿਆ ਸੁਨਣ ਮੰਨਣ ਅਤੇ ਹਿਰਦੇ ਅੰਦਰ ਵਸਾ ਕੇ ਅੰਤਰ ਗਤੀ ਇਸ਼ਨਾਨ ਕਰਨ ਨਾਲ ਹੀ ਹੋ ਸਕਦੀ ਹੈ :

**'ਸੁਣਿਆ ਮੰਨਿਆ ਮਨਿ ਕੀਤਾ ਭਾਉ, ਅੰਤਰ ਗਤਿ ਤੀਰਥਿ ਮਲਿ ਨਾਉ**

**ਅਤੇ 'ਵਿਣੁ ਗੁਣ ਕੀਤੇ ਭਗਤਿ ਨ ਹੋਇ'**

ਉਕਤ ਵਿਚਾਰ ਇਹ ਦ੍ਰਿੜ ਕਰਾਉਂਦੀ ਹੈ ਕਿ ਮਨੁਖ ਨੇ ਦੈਵੀ ਵਿਧਾਨ ਦਾ ਅਨੁਸਾਰੀ ਰਹਿੰਦੇ ਹੋਇ ਹੁਕਮੀ ਬੰਦਾ ਬਣ ਕੇ ਸਚਿਆਰ ਪਦ ਨੂੰ ਪ੍ਰਾਪਤ ਹੋਣਾ ਤੇ ਵਾਹਗੁਰੂ ਦੀ ਨਦਰ ਦਾ ਪਾਤਰ ਬਨਣਾ ਹੈ ਜਿਸ ਦੀ ਜੁਗਤ ਅਠਾਈਵੀਂ ਪਉੜੀ ਵਿਚ ਇਸ਼ਾਰੇ ਮਾਤਰ ਇਉਂ ਦਰਸਾਈ ਹੈ ਕਿ ਮਨੁਖ ਸੰਤੋਖ ਬਿਰਤੀ ਧਾਰ ਕੇ ਉਦਮੀ ਜੀਵਨ ਜੀਵੇ। ਨਿਰੰਕਾਰ ਜਿਸ ਦਾ ਨ ਆਦਿ ਹੈ ਨ ਅੰਤ ਹੈ (ਜੋ ਅਜ਼ਲ ਤੇ ਅਬਦ ਦੀਆਂ ਦਸ਼ਾਵਾਂ ਤੋਂ ਬਾਹਰ ਹੈ) ਅਤੇ ਜੋ ਦਾਗ ਦੋਸ ਤੋਂ ਰਹਿਤ ਹੈ ਉਸ ਦੀ ਲਿਵ ਅੰਦਰ 'ਧਿਆਨ ਰੂਪਿ ਹੋਇ ਆਸਣੁ ਪਾਵ'। 877 ਸਰੀਰ ਨੂੰ ਕਾਲ ਦੀ ਲਫੇੜ (ਪਕੜ) ਅੰਦਰ ਸਮਝਦੇ ਹੋਇ ਵਿਕਾਰਾਂ ਵਲੋਂ ਅਛੋਹ (ਕੁਆਰਾ) ਰਖੇ ਭਰੋਸਾ (ਪਰਤੀਤ) ਨਿਰੰਕਾਰ ਦੇ ਨਾਮ ਦਾ ਤੇ ਪਿਆਰ ਵਿਹਾਰ ਸਮੁਚੀ ਉਪਜ ਨਾਲ ਰਖੇ ਪਰ ਇਸ ਦਾ ਮਨ 'ਭੈ ਰਚਿ ਰਹੈ ਨ ਬਾਹਰਿ ਜਾਇ', 223। ਇਸੇ ਨੂੰ ਜਗਤ ਜਿੱਤ ਲੈਣ ਦੇ ਤੁਲ ਜਾਣੋ। ਐਸੀ ਜੀਵਨ ਜੁਗਤ ਹੁਕਮੀ ਬੰਦਾ ਬਨਣ ਵਿਚ ਸਹਾਈ ਹੋਵੇਗੀ। ਇਸ ਪਉੜੀ ਅੰਦਰ ਦਸੀ ਸਾਰੀ ਘਾਲਣਾ ਸਾਧਕ ਨੇ ਆਪੂੰ ਘਾਲਣੀ ਹੁੰਦੀ ਹੈ ਜੋ ਜੀਵਨ ਪਰਯੰਤ ਜਾਰੀ ਰਹਿੰਦੀ ਹੈ।

ਇਸ ਘਾਲ ਨੂੰ ਵਧੇਰੇ ਵਿਸਥਾਰ ਨਾਲ ਜਪਜੀ ਦੀ ਚੋਤੀਵੀਂ ਤੋਂ ਸੈਂਤਵੀਂ ਪਉੜੀਆਂ ਅੰਦਰ ਵਰਣਿਆ ਹੈ। ਇਨ੍ਹਾਂ ਨੂੰ ਆਮ ਕਰਕੇ ਖੰਡਾਂ ਦੀਆ ਪਉੜੀਆਂ ਕਿਹਾ ਜਾਂਦਾ ਹੈ। ਇਹ ਹਨ : ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ ਅਤੇ ਸਚ ਖੰਡ। ਖੰਡ ਦਾ ਭਾਸ਼ਾਈ ਅਰਥ ਧਰਤੀ ਦਾ ਟੁਕੜਾ ਹੈ, ਪ੍ਰੰਤੂ ਵਾਸਤਵ ਵਿਚ ਐਸੀਆਂ ਕੋਈ ਥਾਵਾਂ ਨਹੀਂ, ਜਿਨ੍ਹਾਂ ਦੇ ਇਹ ਨਾਮ ਹੋਣ। ਨ ਇਨ੍ਹਾਂ ਨੂੰ ਕਾਠ ਦੀ ਪੌੜੀ ਦੇ ਡੰਡਿਆਂ ਵਾਂਗ ਚੜ੍ਹਾਈ ਦੀਆਂ ਵਖ ਵਖ ਮੰਜ਼ਲਾਂ ਹੀ ਕਿਹਾ ਜਾ ਸਕਦਾ ਹੈ ਕਿਉਂਕਿ ਇਹ ਖੰਡ ਇਉਂ ਨਹੀਂ, ਜਿਵੇਂ ਪੌੜੀ ਦੇ ਇਕ ਡੰਡੇ ਤੋਂ ਦੂਜੇ ਡੰਡੇ ਤੇ ਚੜ੍ਹੀਦਾ ਹੈ। ਜੇ ਇਉਂ ਹੁੰਦਾ ਤਾਂ ਪਹਿਲੀ ਪਉੜੀ ਅਥਵਾ ਧਰਮ ਖੰਡ ਤੋਂ ਲੰਘ ਕੇ ਗਿਆਨ ਖੰਡ ਵਿਚ ਜਾਇਆ ਜਾਂਦਾ ਅਤੇ ਗਿਆਨ ਖੰਡ ਦੀ ਮੰਜ਼ਲ ਮੁਕਾ ਕੇ ਸਰਮ ਖੰਡ ਆਉਂਦਾ।

ਵਾਸਤਵ ਵਿਚ ਇਹ ਮੰਜ਼ਲਾਂ ਨਹੀਂ, ਨ ਇਨ੍ਹਾਂ ਨੂੰ ਕਾਠ ਦੀ ਪੌੜੀ ਦੇ ਡੰਡਿਆਂ ਦੀ ਤੁਲਨਾ ਦਿਤੀ ਜਾ ਸਕਦੀ ਹੈ। ਇਹ 'ਸਚਿਆਰੁ' ਪਦ ਦੀ ਪ੍ਰਾਪਤੀ ਦੀ ਉਸਾਰੀ ਦੇ ਪੰਜ ਮੰਡਲ ਹਨ ਜਿਨ੍ਹਾਂ ਵਿਚੋਂ ਸਾਧਕ ਨੇ ਲੰਘਣਾ ਹੈ। ਪਰ ਇਉਂ ਨਹੀਂ ਕਿ ਇਕ ਮੰਡਲ ਵਿਚੋਂ ਲੰਘ ਕੇ ਫਿਰ ਦੂਜੇ ਵਿਚ ਜਾਣਾ ਹੈ।

ਇਸ ਦਾ ਸਹੀ ਚਿੱਤਰ ਇਨ੍ਹਾਂ ਮੰਡਲਾਂ ਦੀ ਵਿਆ-ਖਿਆ ਕਰਨ ਸਮੇਂ ਹੀ ਸਮਝਿਆ ਜਾ ਸਕੇਗਾ। ਪਹਿਲੇ ਦੋ ਅਥਵਾ ਧਰਮ ਤੇ ਗਿਆਨ ਮੰਡਲਾਂ ਬਾਰੇ ਵਿਚਾਰ ਕਰਦੇ ਹਾਂ। ਇਹ ਦੋਨੋਂ ਖੰਡ ਸਾਧਕ ਦੀ ਨਿਜੀ ਸਾਧਨਾਂ

ਦੇ ਮੰਡਲ ਹਨ ਜਿਨ੍ਹਾਂ ਅੰਦਰ ਉਸ ਦੀ ਆਤਮਕ ਉਸਾਰੀ ਧਰਮ ਅਤੇ ਗਿਆਨ ਦੇ ਪੱਖਾਂ ਤੋਂ ਇਕ ਸਾਰ ਤੇ ਇਕਠੀ ਹੋਣੀ ਹੈ। ਅਸੀਂ ਵੇਖਣਾ ਹੈ ਕਿ ਇਨ੍ਹਾਂ ਦਾ ਰੂਪ ਕੀ ਹੈ ਅਤੇ ਆਤਮਕ ਉਸਾਰੀ ਵਿਚ ਹਰ ਇਕ ਦਾ ਕੀ ਰੋਲ ਹੈ।

1) ਧਰਮ ਖੰਡ : ਧਰਮ ਦਾ ਅਰਥ ਫਰਜ਼ (duty) ਹੈ। ਇਸ ਖੰਡ ਦੀ ਸਾਧਨਾ ਕਰਦੇ ਹੋਏ ਸਾਧਕ ਨੇ ਵੇਖਣਾ ਹੈ ਕਿ ਉਸ ਦੇ ਅਡੋ ਅੱਡ ਵਿਅਕਤੀਆਂ ਯਥਾ ਮਾਂ ਬਾਪ ਬੰਧਪ ਮਿਤਰ ਭਾਈ ਆਦਿ ਵਲ ਕੀ ਫਰਜ਼ ਹਨ, ਉਸ ਦੇ ਆਪਣੀ ਆਤਮਾ ਤੇ ਸਰੀਰ ਵਲ ਕੀ ਫਰਜ਼ ਹਨ। ਆਪਣੇ ਭਾਈ-ਚਾਰੇ ਵੱਲ, ਸਮਾਜ ਵੱਲ, ਦੇਸ਼ ਵੱਲ, ਸਮੁਚੇ ਤੌਰ ਮਨੁਖਤਾ ਅਤੇ ਹੋਰ ਜੀਵ ਜੰਤਾਂ ਵੱਲ ਅਤੇ ਉਸ ਦੇ ਸਿਰਜਨਹਾਰ ਨਿਰੰਕਾਰ ਵੱਲ ਭੀ ਕੀ ਫਰਜ਼ ਹਨ ਅਤੇ ਹਰ ਇਕ ਵੱਲ ਉਸਨੇ ਆਪਣਾ ਫਰਜ਼ ਕਿਵੇਂ ਨਿਭਾਉਣਾ ਹੈ। ਉਸ ਦੇ ਲਈ ਸਾਰੀ ਧਰਤੀ ਧਰਮਸਾਲ ਅਥਵਾ ਧਰਮ ਜਾਂ ਫਰਜ਼ ਪੂਰਾ ਕਰਨ ਦੀ ਥਾਉਂ ਹੈ।

ਇਸ ਧਰਮਸਾਲ ਅੰਦਰ ਹਰ ਮਨੁਖ ਨੇ ਆਪੋ ਆਪਣੀ ਜ਼ਿੰਮੇਵਾਰੀ ਨਿਭਾਉਣੀ ਹੈ ਅਤੇ ਜੈਸਾ ਜੈਸਾ ਫਰਜ਼ ਉਹ ਪੂਰਾ ਕਰੇਗਾ ਉਸੇ ਤਰ੍ਹਾਂ ਦਾ ਪ੍ਰਭਾਵ ਉਸ ਦੀ ਆਤਮਾ ਉਪਰ ਅੰਕਤ ਹੁੰਦਾ ਜਾਵੇਗਾ ਅਤੇ ਅੰਤ ਨੂੰ ਸਚੀ ਦਰਗਾਹ ਅੰਦਰ ਹਰ ਇਕ ਬਾਰੇ 'ਕਰਮੀ ਕਰਮੀ ਹੋਇ ਵੀਚਾਰ' ਅਤੇ 'ਕਚ ਪਕਾਈ ਓਥੈ ਪਾਇ'। ਉਥੇ ਗਿਆਂ ਹੀ ਉਸ ਨੂੰ ਪਤਾ ਲਗੇਗਾ ਕਿ ਉਸ ਨੂੰ ਅਗੋਂ ਲਈ ਕਿਥੇ ਨਿਵਾਸ ਮਿਲੇਗਾ।

ਉਸ ਨੇ ਸਾਰੀ ਉਮਰ ਇਸ 'ਧਰਮਸਾਲ' ਤੇ ਗੁਜ਼ਾਰਨੀ

ਹੈ ਤੇ ਜਨਮ ਤੋਂ ਮਰਨ ਤਕ ਉਸ ਨੇ ਆਪਣੇ ਫਰਜ਼ ਨਿਭਾਉਂਣੇ ਹਨ। ਧਰਮ ਖੰਡ ਦੇ ਵਾਸੀ ਹੁੰਦੇ ਹੋਏ ਉਸ ਲਈ ਕਦੀ ਅਜੇਹਾ ਸਮਾਂ ਨਹੀਂ ਆਉਣਾ ਜਦੋਂ ਉਸ ਨੇ ਫਰਜ਼ ਨਹੀਂ ਨਿਭਾਉਣੇ ਅਰਥਾ ਉਸ ਦਾ ਸਾਰਾ ਜੀਵਨ ਹੀ ਧਰਮ ਖੰਡ ਦਾ ਮੰਡਲ ਬਣਿਆ ਰਹਿਣਾ ਹੈ।

2) ਗਿਆਨ ਖੰਡ : ਇਹ ਗਿਆਨ (knowledge) ਪ੍ਰਾਪਤੀ ਦਾ ਮੰਡਲ ਹੈ। ਉਕਤ ਜ਼ਿਕਰ ਧਰਮ ਖੰਡ ਦੀਆਂ ਸਾਧਨਾਂ ਸਾਧਦੇ ਹੋਏ ਉਸ ਦੀ ਸੂਝ (ਗਿਆਨ) ਅੰਦਰ ਵੀ ਵਿਸ਼ਾਲਤਾ ਆਉਂਦੀ ਹੈ। ਧਰਤੀ ਧਰਮਸਾਲ ਅੰਦਰ ਸੁਚੱਜੇ ਢੰਗ ਨਾਲ ਨਿਭਾਇਆ ਧਰਮ ਤੇ ਈਮਾਨਦਾਰੀ ਨਾਲ ਪੂਰੇ ਕੀਤੇ ਫਰਜ਼ ਉਸ ਦੇ ਹਿਰਦੇ ਨੂੰ ਨਿਰਮਲ ਕਰਦੇ ਤੇ ਉਸ ਦੇ ਗਿਆਨ ਵਿਚ ਵਾਧਾ ਕਰਦੇ ਹਨ। ਉਸ ਦੀ ਸੂਝ ਜੋ ਇਕੋ ਧਰਤੀ ਧਰਮਸਾਲ ਇਕ ਸੂਰਜ ਇਕ ਚੰਦ ਅਤੇ ਇਕੋ ਕਿਸਮ ਦੇ ਪੌਣ ਪਾਣੀ ਬੈਸੰਤਰ ਤੇ ਸੀਮਤ ਸੀ, ਇੰਨੀ ਵਿਸ਼ਾਲ ਹੁੰਦੀ ਜਾਂਦੀ ਹੈ ਕਿ ਉਸ ਨੂੰ ਕਿਤਨੀਆਂ ਹੀ ਕਰਮ ਭੂਮੀਆਂ ਕਿਤਨੇ ਹੀ ਚੰਦ ਸੂਰਜ ਅਤੇ ਪੌਣ ਪਾਣੀਆਂ ਆਦਿ ਦਾ ਗਿਆਨ ਹੋ ਜਾਂਦਾ ਹੈ। ਉਸ ਨੂੰ ਪਿਛੇ ਜਪਜੀ ਪੜ੍ਹਦੇ ਸੁਣਦੇ ਹਏ ਜਿਨ੍ਹਾਂ 'ਪਤਾਲਾ ਪਾਤਾਲ ਲਖ ਆਗਾਸਾਂ ਆਗਾਸ' ਦਾ ਹੋਣਾ ਦਸਿਆ ਗਿਆ ਸੀ, ਗਿਆਨ ਮੰਡਲ ਅੰਦਰ ਵਿਚਰਦੇ ਹੋਏ ਉਸ ਨੂੰ ਇਨ੍ਹਾਂ ਦੀ ਵਾਸਤਵਿਕਤਾ ਦੀ ਸੂਝ ਹੋ ਜਾਂਦੀ ਹੈ। ਬਲਕਿ ਅਸੰਖਾਂ ਜਪ ਤਪ ਪੂਜਾ ਪਾਠ, ਅਸੰਖ ਪ੍ਰਕਾਰ ਦੇ ਜੋਗ ਭਾਉ ਭਗਤੀਆ ਗਿਆਨ ਧਿਆਨ ਜੋ ਉਸ ਨੇ ਪੜ੍ਹੇ ਸੁਣੇ ਸਨ ਦੀ ਅਸਲੀਅਤ ਬਾਰੇ ਉਹ ਜਾਣ ਲੈਂਦਾ ਹੈ।

ਇਵੇਂ ਹੀ ਸਤਾਈਵੀਂ ਪਉੜੀ ਅੰਦਰ 'ਸੋ ਦਰੁ ਕਿਹਾ ਸੋ ਘਰੁ ਕਿਹਾ' ਦੇ ਹਵਾਲੇ ਉਥੇ ਹੁੰਦੇ ਵਿਸ਼ਾਲ ਸੰਗੀਤ (orchestra) ਦਾ ਜੋ ਜ਼ਿਕਰ ਕੀਤਾ ਗਿਆ ਸੀ ਜਿਸ ਅੰਦਰ ਪੌਣ ਪਾਣੀ ਅਗਨੀ ਜਿਹੀਆਂ ਤਤ ਵਸਤੂਆਂ ਤੋਂ ਲੈ ਕੇ ਚਿਤਰ ਗੁਪਤ ਜਤੀ ਸਤੀ ਈਸਰ ਬਰਮਾ ਦਵੀ ਸਿਧ ਨਾਥ ਮਹਾਂ ਬਲੀ ਜੋਧ ਮੋਹਣੀਆਂ ਚਾਰ ਖਾਣੀਆਂ ਅਤੇ ਸਾਰਾ ਬ੍ਰਹਿ-ਮੰਡ ਸ਼ਾਮਲ ਸਨ ਉਸ ਬਾਰੇ ਸਾਰੀ ਸੂਝ ਇਸ ਗਿਆਨ ਮੰਡਲ ਅੰਦਰ ਹੋ ਜਾਂਦੀ ਹੈ ਬਲਕਿ ਇਹ ਭੀ ਪਤਾ ਲਗਦਾ ਹੈ ਕਿ ਸੰਸਾਰ ਦੀ ਉਪਜ ਚਾਰ ਖਾਣੀਆਂ ਤੇ ਹੀ ਸੀਮਤ ਨਹੀਂ ਸਗੋਂ ਉਥੇ 'ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ' ਹਨ। 469

ਇਹ ਗਿਆਨ ਸਾਧਕ ਨੂੰ 'ਵੇਖਿ ਵਿਡਾਣੁ ਰਹਿਆ ਵਿਸਮਾਦੁ' ਦੀ ਦਸ਼ਾ ਅੰਦਰ ਲੀਨ ਕਰਦਾ ਅਤੇ ਉਹ ਅਵਸ਼ ਕਹਿ ਉਠਦਾ ਹੈ।

'ਤੂ ਅਚਰਜੁ ਕੁਦਰਤ ਤੇਰੀ ਬਿਸਮਾ' (563)

ਅਤੇ ਉਸ ਦੀ ਦਸ਼ਾ

'ਭਇਆ ਦਿਵਾਨਾ ਸ਼ਾਹ ਕਾਨਾਨ ਕਾ ਬਉਰਾਨਾ' (991)

ਵਾਲੀ ਹੋ ਜਾਂਦੀ ਹੈ।

ਗਿਆਨ (knowledge) ਦੀ ਕੋਈ ਸੀਮਾ (ਹਦ) ਨਹੀਂ ਮਿਥੀ ਜਾ ਸਕਦੀ ਹੈ। ਇਹ ਤਾਂ 'ਬਹੁਤਾ ਕਹੀਐ ਬਹੁਤਾ ਹੋਇ', ਇਸ ਲਈ ਇਹ ਜੀਵਨ ਪਰਯੰਤ ਬਲਕਿ ਕਈ ਜੀਵਨਾਂ ਅੰਦਰ ਵੀ ਪ੍ਰਾਪਤ ਨ ਹੋ ਸਕਣ ਵਾਲੀ ਚੀਜ਼ ਹੈ। ਇਸ ਪਰਥਾਏ ਹੀ ਇਉਂ ਕਿਹਾ ਹੈ ਕਿ ਮਨੁਖ ਦੀ

ਸਾਰੀ ਅਵਸਥਾ ਹੀ ਵਿਦਿਆਰਥੀ ਜੀਵਨ ਹੈ ਸੋ ਗਿਆਨ ਮੰਡਲ ਦੀ ਸੀਮਾ ਅਤਿਅੰਤ ਲੰਮੀ ਚੋੜੀ ਹੈ ਅਤੇ ਧਰਮ ਮੰਡਲ ਵਾਂਗ ਸਾਧਕ ਦੇ ਸਮੁਚੇ ਜੀਵਨ ਦਾ ਮਸਲਾ ਹੈ।

ਸਰਮ ਖੰਡ : ਗਿਆਨ ਖੰਡ ਦੀ ਉਪਜਾਈ ਵਿਸਮਾਦੀ ਦਸ਼ਾ ਅਤੇ ਵਾਹਿਗੁਰੂ ਦੀ ਰਚਨਾ ਦੀ ਵਿਸ਼ਾਲਤਾ ਦੇ ਸਨਮੁਖ ਸਾਧਕ ਆਪਣੇ ਆਪ ਨੂੰ 'ਨਾਨ ਨਿਕ ਕੀਰੇ' ਅਤੇ 'ਹਉ ਇਤਨੀ ਕੁ ਲਹੁਰੀਆਂ' ਪਰਤੀਤ ਕਰਦਾ ਹੈ। ਹਿਰਦੇ ਅੰਦਰ 'ਹਉ ਕਿਛ ਨਾਹੀ ਏਕੈ ਓਹੀ' ਦੀ ਗਹਿਰੀ ਭਾਵਨਾ ਜਾਗਦੀ ਹੈ ਅਤੇ ਗਿਆਨ ਮੰਡਲ ਦੀ ਉਪਜਾਈ ਵਿਸਮਾਦੀ ਦਸ਼ਾ ਅੰਦਰ ਉਹ ਸਰੂਰ (ecstacy) ਜੈਸੀ ਹਾਲਤ ਮਹਿਸੂਸ ਕਰਦਾ ਹੈ। ਇਹ ਡੂੰਘੇ ਆਤਮਕ ਅਨੰਦ ਦਾ ਸਰੂਰ ਹੈ ਜੋ ਆਤਮਾ ਨੂੰ ਸੁੰਦਰ ਰੂਪ ਦਿੰਦਾ ਹੈ। ਅੰਦਰ ਦੀਆਂ ਸ਼ਕਤੀਆਂ - 'ਸੁਰਤ ਮਤਿ ਮਨ ਤੇ ਬੁਧਿ' ਘੜੀਆ ਜਾ ਕੇ ਨਵਾਂ ਰੂਪ ਲੈਂਦੀਆਂ ਹਨ। ਇਸੇ ਲਈ ਇਸ ਨੂੰ ਰੂਪ ਬਦਲੀ ਦਾ ਖੰਡ ਕਿਹਾ ਹੈ :

**'ਸਰਮ ਖੰਡ ਕੀ ਬਾਣੀ ਰੂਪੁ**
**ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ'**

ਇਸ ਮੰਡਲ ਦੀ ਦਸ਼ਾ 'ਮੰਨੇ ਕੀ ਗਤਿ' ਨਾਲ ਮੇਲ ਖਾਂਦੀ ਹੈ। ਇਸ ਦਾ ਬਿਆਨ ਕਰਨਾ 'ਮੰਨੇ ਕੀ ਗਤਿ' ਵਾਂਗ ਮੁਸ਼ਕਲ ਹੈ ਇਸ ਲਈ ਗੁਰੂ ਜੀ ਨੇ ਏਥੇ ਭੀ।

**'ਜੇ ਕੋ ਕਹੈ ਪਿਛੈ ਪਛੁਤਾਇ'**

ਸ਼ਬਦਾਂ ਦੀ ਵਰਤੋਂ ਕੀਤੀ ਹੈ ਜੋ ਬਾਰ੍ਹਵੀਂ ਪਉੜੀ ਵਿਚ ਵਰਤੇ ਗਏ ਸਨ। ਇਸ ਮੰਡਲ ਵਿਚ ਸੁਰਤ, ਮਨ ਤੇ

ਬੁਧ, ਦੇ ਘੜੇ ਜਾਣ ਦਾ ਜ਼ਿਕਰ ਭੀ ਤੇਰ੍ਹਵੀਂ ਪਉੜੀ ਦੇ

ਮੰਨੈ ਸੁਰਤਿ ਹੋਵੈ ਮਨਿ ਬੁਧਿ'

ਵਾਂਗ ਹੀ ਕੀਤਾ ਗਿਆ ਹੈ ਜਿਸ ਤੋਂ ਸਪਸ਼ਟ ਹੁੰਦਾ ਹੈ ਕਿ ਸਰਮ ਖੰਡ ਅੰਦਰ ਵਿਚਰਦੇ ਮਨੁਖ ਦੀ ਸਥਿਤੀ ਮੰਨੈ ਵਾਲੀ ਹੀ ਹੁੰਦੀ ਹੈ। ਇਥੇ ਉਸ ਦੀ ਸੁਰਤ (consciousness) ਮਤ (understanding) ਮਨ (mind) ਅਤੇ ਬੁਧ (intellect) ਦੀ ਸੁੰਦਰ ਘਾੜਤ ਹੋ ਜਾਂਦੀ ਹੈ ਅਤੇ ਉਸ ਦਾ ਅੰਦਰ ਸੁਰਾਂ ਤੇ ਸਿਧਾਂ (sages and seers) ਵਾਂਗ ਜਾਗਰਤ ਫੜ ਲੈਂਦਾ ਹੈ।

'ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ
ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ'

ਇਹ ਸਾਰਾ ਕੁਛ ਬਦੌਲਤ ਉਸ ਸਰੂਰ (blissfulness) ਦੇ ਹੁੰਦਾ ਹੈ, ਜੋ ਪ੍ਰਭੂ ਦੀ ਵਿਸ਼ਾਲਤਾ ਦੀ ਪਰਚੰਡੀ ਸੂਝ ਅਤੇ ਜਿਸ ਤੋਂ ਪੈਦਾ ਹੋਈ ਵਿਸਮਾਦੀ ਦਸ਼ਾ ਨੇ ਉਪਜਾਇਆ ਸੀ ਸੁਰਤ ਉਚੇਰੀ ਹੁੰਦੀ, ਮਨ ਟਿਕਾਉ ਫੜਦਾ, ਹਉਮੈ ਦਾ ਅਭਾਵ ਹੁੰਦਾ, ਬੁਧ ਤੀਖਣ ਹੁੰਦੀ ਅਤੇ ਸੂਝ ਬੂਝ ਦੇਵਤਿਆਂ ਵਾਲੀ ਹੋ ਜਾਂਦੀ ਹੈ। ਇਉਂ ਮਨੁਖ ਦੇ ਅੰਦਰਲੀਆਂ ਸਾਰੀਆਂ ਸ਼ਕਤੀਆਂ ਸੂਤ ਹੋ ਤੁਰਦੀਆਂ ਹਨ।

ਖੰਡਾਂ ਦੀ ਹੁਣ ਤਕ ਹੋਈ ਵਿਚਾਰ ਤੋਂ ਸਪਸ਼ਟ ਹੁੰਦਾ ਹੈ ਕਿ ਧਰਮ ਖੰਡ ਅਤੇ ਗਿਆਨ ਖੰਡ ਸਾਧਕ ਦੀ ਨਿਰੋਲ ਨਿਜੀ ਘਾਲਣਾ ਦੇ ਮੰਡਲ ਹਨ ਜੋ ਘਾਲ ਇਕ ਸਾਰੀ ਉਮਰ ਭਰ ਕਰਨੀ ਹੁੰਦੀ ਹੈ। ਧਰਮ ਦੀ ਕਮਾਈ ਅਥਵਾ ਸੁਧ

ਹਿਰਦੇ ਤੇ ਨੇਕ ਨੀਯਤੀ ਨਾਲ ਪੂਰਾ ਕੀਤਾ ਫਰਜ਼ ਮਨ ਦੀ ਸੰਤੁਸ਼ਟਤਾ (satisfaction) ਅਤੇ ਖੁਸ਼ੀ ਵਧਾਉਂਦਾ ਹੈ, ਅਤੇ ਜਿਸ ਦਾ ਸੁਭਾਉ ਹੀ ਫਰਜ਼ ਦੀ ਪਛਾਣ ਕਰਨ ਵਾਲਾ ਅਤੇ ਹਰ ਫਰਜ਼ ਦੇ ਪੂਰਾ ਕਰਨ ਦਾ ਆਦੀ ਬਣ ਜਾਏ ਉਸ ਦਾ ਅੰਦਰ ਨਿਰਮਲ ਹੋ ਜਾਂਦਾ ਹੈ ਅਤੇ ਉਸ ਦੇ ਹਰ ਤਰ੍ਹਾਂ ਦੇ ਡਰ ਭਉ ਦੂਰ ਹੋ ਜਾਂਦੇ ਹਨ।

ਜਿਸੁ ਅੰਤਰੁ ਹਿਰਦਾ ਸੁਧੁ ਹੈ ਮੇਰੀ ਜਿੰਦੁੜੀਏ,<br>
ਤਿਨਿ ਜਨਿ ਸਭ ਡਰ ਸੁਟਿ ਘਤੇ ਰਾਮ ।<br>
(540)

ਐਸਾ ਸਾਧਕ ਜਿਸ ਦਾ ਮਨ ਸੰਤੁਸ਼ਟ, ਹਿਰਦਾ ਖਿੜਿਆ ਤੇ ਨਿਰਮਲ ਅਤੇ ਦੁਨੀਆਵੀ ਡਰ ਭਉ ਤੋਂ ਮੁਕਤ ਹੋਇਆ ਹੋਵੇ, ਲਾਜ਼ਮੀ ਤੌਰ ਤੇ ਆਪਣੇ ਅੰਦਰ ਚਾਨਣਾ ਜੇਹਾ ਅਨੁਭਵ ਕਰਦਾ ਹੈ ਇਹੋ ਆਪਣਾ ਅੰਦਰ ਦਾ ਪ੍ਰਕਾਸ਼ ਉਸ ਦੇ ਲਈ ਜਾਗ੍ਰਤ (awakening) ਲਿਆਉਂਦਾ ਅਤੇ ਗਿਆਨ ਪ੍ਰਾਪਤੀ ਦੇ ਦਰ ਖੋਲ੍ਹਦਾ ਹੈ ਇਹੋ ਕਾਰਨ ਹੈ ਧਰਮ ਖੰਡ ਨੂੰ ਗਿਆਨ ਖੰਡ ਤੋਂ ਪਹਿਲੋਂ ਹੋਣ ਦਾ। ਹਰ ਨਵੀਂ ਪਾਈ ਸੂਝ ਉਤੇ ਨੇਕ ਹਿਰਦੇ ਉਪਰ ਸੋਨੇ ਤੇ ਸੁਹਾਗੇ ਵਾਲਾ ਅਸਰ ਕਰਾਉਂਦੀ ਹੈ। ਜਿਵੇਂ ਸੁਹਾਗਾ ਸੋਨੇ ਨੂੰ ਲਿਸ਼ਕਾ ਦੇਂਦਾ ਹੈ ਇਉਂ ਗਿਆਨ ਦੀ ਵਿਸ਼ਾਲਤਾ ਧਰਮ ਦੀ ਕਮਾਈ ਵਾਲੇ ਹਿਰਦੇ ਨੂੰ ਜਗਮਗਾ ਦੇਂਦੀ ਤੇ ਇਕ ਹੁਲਾਰਾ ਲੈ ਆਉਂਦੀ ਹੈ ਜਿਸ ਹੁਲਾਰੇ ਦੇ ਸਰੂਰ ਬਾਰੇ ਕਿਹਾ ਹੈ

'ਤਾਂ ਕੀਆ ਗਲਾ ਕਥੀਆ ਨ ਜਾਹਿ'

ਇਹ ਦਸ਼ਾ ਉਸ ਦੇ ਲਈ ਚਾਵਾਂ ਤੇ ਮਲ੍ਹਾਰਾਂ ਦਾ ਖੇੜਾ (Realm of Bliss) ਬਣ ਜਾਂਦੀ ਹੈ ਇਸ ਖੇੜੇ ਦੀ ਤਹਿ

ਵਿਚ ਗਿਆਨ ਦੀ ਉਹ ਵਿਸ਼ਮਾਦੀ ਦਸ਼ਾ ਹੁੰਦੀ ਹੈ ਜਿਸ ਨੇ ਸਾਧਕ ਨੂੰ

'ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ
ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ
ਕੇਤੇ ਦੇਵ ਦਾਨਵ ਮੁਨਿ ਕੇਤ ਕੇਤੇ ਰਤਨ ਸਮੁੰਦ
ਕੇਤੀਆਂ ਖਾਣੀ ਕੇਤੀਆਂ ਬਾਣੀ ਕੇਤੇ ਪਾਤ ਨਰਿੰਦ

ਵਿਖਾ ਕੇ ਹੈਰਾਨ ਕਰ ਦਿਤਾ ਸੀ ਅਤੇ ਉਹ ਸੋਚਣ ਲਗਦਾ ਹੈ ਕਿ ਜਿਸ ਸਿਰਜਨਹਾਰ ਦੀ ਰਚਨਾ ਏਨੀ ਵਿਸ਼ਾਲ ਹੈ ਉਹ ਆਪ ਕਿੰਨਾ ਮਹਾਨ ਹੋਵੇਗਾ, ਅਤੇ ਉਸ ਦੀ ਰਸਨਾ ਤੋਂ ਅਵੱਸ਼ ਨਿਕਲਦਾ ਹੈ।

'ਵਾਹੁ ਖਸਮ ਤੂ ਵਾਹੁ ਜਿਨਿ ਰਚਿ ਰਚਨਾ ਹਮ ਕੀਏ'
(788)

ਅਤੇ ਜਦੋਂ ਵਾਹੁ ਵਾਹੁ ਦੀ ਰਸਮਈ ਧੁਨ ਅੰਦਰ ਗੜੂੰਦ ਹੋਏ ਮਨ ਤੋਂ ਉਠੀ।

'ਅਰਦਾਸਿ ਸੁਣੀ ਦਾਤਾਰਿ'

ਤਾਂ ਸਾਧਕ ਨੇ ਫਿਰ ਕਿਹਾ :

ਲੇਵਹੁ ਕੰਠਿ ਲਗਾਇ ਅਪਦਾ ਸਭ ਹਰੁ
(1251)

ਇਨ੍ਹਾਂ ਅਰਦਾਸਾਂ ਅੰਦਰ ਜੁੜੇ ਸਾਧਕ ਦੇ ਸੁਰਤਿ ਮਤਿ ਮਨ ਬੁਧਿ ਹੁਣ ਘੜੇ ਜਾ ਕੇ ਦਾਤਾਰ ਦੇ ਦਰ ਪ੍ਰਵਾਣ ਪੈਂਦੇ ਅਤੇ ਉਸ ਦੇ ਲਈ ਬਖਸ਼ਸ਼ਾਂ ਦੇ ਦਰ ਖੁਲ੍ਹ ਜਾਂਦੇ ਹਨ। ਇਹ ਕਰਮ ਖੰਡ ਅੰਦਰ ਦਾਖਲੇ ਦੀ ਅਵਸਥਾ ਹੈ।

ਕਰਮ ਖੰਡ : ਕਰਮ ਖੰਡ ਬਖਸ਼ਸ਼ ਦਾ ਮੰਡਲ ਹੈ ।

ਧਰਮ ਮੰਡਲ ਅੰਦਰ ਹੋਈ ਜੀਵਨ ਉਸਾਰੀ ਉਪਰ ਗਿਆਨ ਮੰਡਲ ਦੀ ਵਿਸਮਾਦਤਾ ਅਤੇ ਸਰਮ ਖੰਡੀ ਸਰੂਰ ਦੀ ਦਸ਼ਾ ਸਾਧਕ ਨੂੰ ਵਾਹੁ ਵਾਹੁ ਦੇ ਰੰਗਾਂ ਅੰਦਰ ਰੰਗ ਦੇਂਦੀ ਹੈ । ਇਸ ਰੰਗ ਅੰਦਰ ਰੰਗਿਆ ਉਸਦਾ ਹਿਰਦਾ ਦੁਨੀਆਂ ਦੀ ਹਰ ਤਰ੍ਹਾਂ ਦੀ ਮੁਥਾਜੀ ਵਲੋਂ ਬੇਪਰਵਾਹ ਹੋ ਵਿਚਰਦਾ ਹੈ ।

**ਤਿਨ ਚੂਕੀ ਮੁਹਤਾਜੀ ਲੋਕਨ ਕੀ**
**ਹਰਿ ਪ੍ਰਭੁ ਅੰਗੁ ਕਰਿ ਬੈਠਾ ਪਾਸਿ'**

(305)

ਅਤੇ ਪਾਸ ਆ ਬੈਠੇ ਹਰਿ ਪ੍ਰਭੂ ਦੀ ਹਾਜ਼ਰੀ ਦਾ ਅਹਿਸਾਸ ('ਤਿੰਨ ਮਹਿ ਰਾਮੁ ਰਹਿਆ ਭਰਪੂਰਿ') ਉਸ ਦੇ ਹਿਰਦੇ ਨੂੰ ਬਲਵਾਨ ਕਰਦਾ ਹੈ : ਫਿਰ ਉਥੇ ਉਸ ਜੇਹੇ ਹੋਰ ਕਈ ਜੋਧੇ ਅਤੇ ਸੂਰਮੇ । ('ਤਿਥੈ ਜੋਧ ਮਹਾਬਲ ਸੂਰ') ਜਿਨ੍ਹਾਂ ਬਾਰੇ ਕੁਝ ਕਥਨ ਕਰਨਾ ਵੀ ਸੰਭਵ ਨਹੀਂ ਹੁੰਦਾ, ਉਸ ਵਾਂਗ ਹੀ ਨਿਰੰਕਾਰ ਦੀ ਵਾਹੁ ਵਾਹੁ ਅੰਦਰ ਪ੍ਰਚੇ ਉਸ ਨੂੰ ਦਿਸਦੇ ਹਨ । ਉਹ ਸਾਰੇ ਵਾਹਿਗੁਰੂ ਦੇ ਕਰਮ (ਬਖਸ਼ਸ਼) ਦੇ ਪਾਤਰ ਬਣ ਚੁਕੇ ਹੋਣ ਕਰਕੇ ਹੁਣ ਉਨ੍ਹਾਂ ਨੂੰ ਨ ਮਾਇਆ ਠਗ ਸਕਦੀ ਹੈ ਅਤੇ ਨ ਕਾਲ ਦਾ ਡਰ ਪੋਂਹਦਾ ਹੈ ਉਹ ਉਥੇ ਇਕੱਲੇ ਨਹੀਂ ਹੁੰਦੇ ।

**'ਨ ਓਹਿ ਮਰਹਿ ਨ ਠਾਗੇ ਜਾਹਿ - ਜਿਨ ਕੈ ਰਾਮੁ ਵਸੈ ਮਨ ਮਾਹਿ'**
**'ਤਿਥੈ ਭਗਤ ਵਸਹਿ ਕੇ ਲੋਅ - ਕਰਹਿ ਅਨੰਦੁ ਸੱਚਾ ਮਨ ਸੋਇ'**

ਇਹ ਐਸਾ ਮੰਡਲ ਹੈ ਜਿਸ ਅੰਦਰ ਵਾਹਿਗੁਰੂ ਦੇ

ਪਿਆਰਿਆਂ ਤੋਂ ਬਿਨਾਂ ਹੋਰ ਕੋਈ ਨਹੀਂ ਹੁੰਦਾ [illegible] ਹੀ ਸਚ ਵਰਤਦਾ ਉਨ੍ਹਾਂ ਨੂੰ ਪਰਤੀਤ ਹੁੰਦਾ ਹੈ ਜਿਵੇਂ ਕਿ ਨਿਰੰਕਾਰ ਤੋਂ ਬਿਨਾਂ ਹੋਰ ਕੁਝ ਹੈ ਹੀ ਨਹੀਂ।

'ਜੇਤਾ ਕੀਤਾ ਤੇਤਾ ਨਾਉ - ਵਿਣੁ ਨਾਵੈ ਨਾਹੀ ਕੋ ਥਾਉ'

ਅਤੇ ਉਥੇ ਸਾਰੀ ਕਾਰ ਉਸ ਦੇ ਹੁਕਮ ਵਿਚ ਹੋ ਰਹੀ ਪਰਤੀਤ ਹੁੰਦੀ ਹੈ। ਇਹ ਸਚ ਖੰਡ ਹੈ ਜਿਸ ਦਾ ਹਰ ਵਾਸੀ ਸਚਿਆਰ ਦੇ ਪਦ ਨੂੰ ਪ੍ਰਾਪਤ ਹੋਇਆ 'ਹੁਕਮਿ ਰਜਾਈ' ਚਲਦਾ ਹੁੰਦਾ ਹੈ।

ਸੋ ਜਪੁਜੀ ਦੇ ਆਦਿ ਵਿਚ 'ਕਿਵ ਸਚਿਆਰਾ ਹੋਈਐ' ਦੇ ਸਵਾਲ ਨੂੰ ਲੈ ਕੇ ਗੁਰੂ ਜੀ ਨੇ ਇਸ ਸਾਰੀ ਬਾਣੀ ਅੰਦਰ ਇਸ ਸਵਾਲ ਦੇ ਹਲ ਕਰਨ ਦੀ ਵਿਧੀ ਕੀਤੀ ਹੈ। ਉਕਤ ਪੰਜ ਖੰਡਾਂ ਅੰਦਰ ਉਸ ਵਿਧੀ ਨੂੰ ਸਮੂਚਾ ਰੂਪ ਦੇਂਦੇ ਹੋਏ ਉਸ ਦਾ ਖੁਲਾਸਾ ਦਿਤਾ ਹੈ।

ਪ੍ਰੰਤੂ ਇਸ ਵਿਧੀ ਨੂੰ ਅਪਨਾਉਣ ਲਈ ਜਿਨ੍ਹਾਂ ਗੁਣਾਂ ਦਾ ਧਾਰਨੀ ਹੋਣਾ ਜ਼ਰੂਰੀ ਸੀ ਉਸ ਦਾ ਨਿਰਣਾ ਦੇਣ ਲਈ ਗੁਰੂ ਜੀ ਨੇ ਅਠੱਤਵੀਂ ਪਉੜੀ ਦੀ ਰਚਨਾ ਕੀਤੀ ਹੈ। ਇਸ ਵਿਚ ਸੁਨਿਆਰ ਦੀ ਭੱਠੀ ਦੀ ਮਿਸਾਲ ਦੇ ਕੇ ਸਮਝਾ-ਇਆ ਹੈ ਕਿ ਭਾਵੇਂ ਸੋਨਾ ਇਕ ਕੀਮਤੀ ਅਤੇ ਵੇਖਣ ਨੂੰ ਵੀ ਸੋਹਣੀ ਵਸਤੂ ਹੈ ਪਰ ਇਹ ਕਿਸੇ ਸੁੰਦਰੀ ਦੇ ਗਲ ਦਾ ਹਾਰ ਨਹੀਂ ਬਣਦਾ ਜਦ ਤਾਈਂ ਉਹ ਸੁਨਿਆਰ ਹਥੋਂ ਭਠੀ ਅੰਦਰ ਤਾਇਆ ਅਤੇ ਅਹਿਰਨ ਉਪਰ ਰਖਿਆ ਜਾ ਕੇ ਹਥੌੜੇ ਦੀਆਂ ਸੱਟਾਂ ਨਹੀਂ ਖਾਂਦਾ ਅਤੇ ਆਪਣਾ ਰੂਪ ਨਹੀਂ ਵਟਾਉਂਦਾ।

ਸੇ ਕੰਠਿ ਲਾਏ ਜਿ ਭੰਨਿ ਘੜਾਇ'

ਫਿਰ ਕਰਨ ਲਈ ਸਮਾਂ ਭੀ ਲਗਦਾ ਹੈ ਪਰ ਕਰਨਾ ਸਾਰਾ ਕੁਝ ਕਿਸੇ ਵਿਧੀ ਜਾਂ ਜੁਗਤ ਅਨੁਸਾਰ ਹੁੰਦਾ ਹੈ। ਜੁਗਤ ਵਿਹੂਣਾ ਬਣਿਆ ਗਹਿਣਾ ਜਾਂ ਹਾਰ, ਜੇ ਪਹਿਨਣ ਵਾਲੀ ਇਸਤਰੀ ਨੂੰ ਪਸੰਦ ਨਹੀਂ ਆਇਆ ਤਾਂ ਸੁਨਿਆਰ ਦੀ ਸਾਰੀ ਮਿਹਨਤ ਅਜਾਈਂ ਜਾਣ ਦਾ ਡਰ ਰਹੇਗਾ।

ਇਸ ਅਲੰਕਾਰ ਦੁਆਰਾ ਗੁਰੂ ਜੀ ਨੇ ਮਨੁਖੀ ਜੀਵਨ ਦੀ ਸੁਚੱਜੀ ਘਾੜਤ, ਜੋ ਵਾਹਿਗੁਰੂ ਦੇ ਦਰ ਪਰਵਾਨ ਚੜ੍ਹੇ ਅਤੇ ਜ ਉਸ ਨੂੰ ਸਚਿਆਰ ਬਣਾ ਸਕੇ, ਕਰਨ ਲਈ ਕੁਝ ਵਿਸ਼ੇਸ਼ ਗਲਾਂ ਦਸੀਆਂ ਹਨ ਜਿਨ੍ਹਾਂ ਨੂੰ ਸਮਝਣਾ ਤੇ ਕਮਾ-ਉਣਾ ਹਰ ਮਨੁਖ ਲਈ ਸਚਿਆਰ ਬਨਣ ਵਾਸਤੇ ਜ਼ਰੂਰੀ ਹੈ। ਭਾਵੇਂ ਇਨ੍ਹਾਂ ਦਾ ਵਿਸਥਾਰ ਅਸੀਂ ਮਿਸ਼ਨ ਸੀਰੀਜ਼ 323 ਵਿਚ ਦੇ ਚੁਕੇ ਹਾਂ ਪ੍ਰੰਤੂ ਇਨ੍ਹਾਂ ਦੇ ਹਵਾਲੇ ਬਿਨਾਂ ਜਪੁਜੀ ਬਾਰੇ ਇਹ ਲੇਖ ਸੰਪੂਰਨ ਨਹੀਂ ਸਮਝਿਆ ਜਾਵੇਗਾ ਇਨ੍ਹਾਂ ਵਿਚ ਪਹਿਲੀ ਗੱਲ ਸਚਿਆਰ ਬਨਣ ਵਾਲੇ ਸਾਧਕ ਦੇ ਸਤਿਗੁਰੂ ਜੀ ਦੇ ਅੰਕੇ ਜ਼ਬਤ (diseipline) ਵਿਚ ਆਉਣ ਦੀ ਹੈ ਜਿਸ ਨੂੰ ਵਡੇ ਸਹਿਜ ਭਾ ਅਤੇ ਧੀਰਜ ਨਾਲ ਜੀਵਨ ਅੰਦਰ ਘਟਾਉਣਾ ਹੈ। ਜਿਸ ਦੇ ਜ਼ਬਤ ਨੂੰ ਸਵੀ-ਕਾਰਨਾ ਹੈ ਹਮੇਸ਼ਾਂ ਉਸ ਦੇ ਭਉ ਅੰਦਰ ਰਹਿੰਦੇ ਹੋਇ ਉਸ ਦੀ ਖਿਚ ਤੋਂ ਕਦੀ ਵਾਂਝੇ ਨਹੀਂ ਹੋਣਾ ਕਿਉਂਕਿ।

**'ਹਰਿ ਗੁਣ ਹਿਰਦੈ ਟਿਕਹਿ ਤਿਸ ਕੈ ਜਿਸੁ ਅੰਤਰਿ ਭਉ ਭਾਵਨੀ ਹੋਈ'**

**ਬਿਨ ਭੈ ਕਿਨੈ ਨ ਪ੍ਰੇਮ ਪਾਇਆ ਬਿਨੁ ਭੈ ਪਾਰਿ ਨ ਉਤਰਿਆ ਕੋਈ**

ਤੁਖਾਰੀ ਮ: 4

ਸਤਿਗੁਰੂ ਦੀ ਨਦਰਿ ਦਾ ਪਾਤਰ ਬਨਣ ਦਾ ਇਹੋ ਰਸਤਾ ਹੈ ਜਿਸ ਲਈ ਹਮੇਸ਼ਾਂ ਯਤਨਸ਼ੀਲ ਰਹਿਣਾ ਹੈ ਕਿਉਂਕਿ ਨਦਰ ਦੀ ਪ੍ਰਾਪਤੀ ਹੀ ਸਫਲ ਜੀਵਨ ਦਾ ਸਿਖਰ ਹੈ ।

'ਨਾਨਕ ਨਦਰੀ ਨਦਰਿ ਨਿਹਾਲ'



# ਇਹੁ ਮਨੁ ਆਰਸੀ

ਆਰਸੀ ਹਥ ਦੇ ਅੰਗੂਠੇ ਵਿਚ ਪਾਉਣ ਵਾਲਾ ਇਕ ਗਹਿਣਾ ਹੈ ਜੋ ਸਜ ਵਿਆਹੀ ਪੰਜਾਬੀ ਇਸਤ੍ਰੀ ਨੂੰ ਪਹਿਨਾਇਆ ਜਾਂਦਾ ਸੀ। ਇਸ ਉਪਰ ਮੂੰਹ ਵੇਖਣ ਵਾਲਾ ਸ਼ੀਸ਼ਾ ਲਗਾ ਹੁੰਦਾ ਸੀ, ਜਿਸ ਵਿਚ ਉਹ ਆਪਣਾ ਸ਼ਿੰਗਾਰਿਆ ਹੋਇਆ ਚਿਹਰਾ ਤਕਦੀ ਅਤੇ ਆਪਣੇ ਪਤੀ ਨੂੰ ਰੀਝਾਉਣ ਦੇ ਹੋਰ ਸਾਧਨ ਕਰਦੀ ਸੀ। ਗੁਰ ਸ਼ਬਦ ਦੀ ਉਕਤ ਟੂਕ ਅੰਦਰ ਇਹ ਪਦ (ਆਰਸੀ) ਅਲੰਕਾਰ ਦੇ ਤੌਰ ਮਨੁਖੀ ਮਨ ਲਈ ਵਰਤਿਆ ਹੈ। ਮਨ ਆਰਸੀ ਵਿਚ ਮਨੁਖ ਆਪਣਾ ਆਪ ਅਥਵਾ ਆਪਣੇ ਗੁਣ ਔਗੁਣ ਵੇਖਦਾ ਅਤੇ ਜਿਸ ਤਰ੍ਹਾਂ ਇਸਤਰੀ ਆਰਸੀ ਦੇ ਸ਼ੀਸ਼ੇ ਦੀ ਸਹਾਇਤਾ ਲੈ ਕੇ ਆਪਣੇ ਚਿਹਰੇ ਨੂੰ ਸੁਆਰਦੀ ਤੇ ਸ਼ਿੰਗਾਰਦੀ ਹੈ, ਇਉਂ ਮਨੁਖ ਨੇ ਮਨ ਰੂਪੀ ਸ਼ੀਸ਼ੇ ਅੰਦਰ ਆਪਣੇ ਗੁਣ ਤੇ ਔਗੁਣ ਦੀ ਜਾਂਚ ਕਰਨੀ ਗੁਣਾਂ ਦੁਆਰਾ ਆਪਣਾ ਅੰਦਰ ਸ਼ਿੰਗਾਰਨਾ ਅਤੇ ਮੰਦੀ ਵਿਕਾਰ ਚਿਤਵਨ ਵਾਲੀ ਸੋਚ ਨੂੰ ਤਿਆਗਨਾ ਹੈ :

ਪ੍ਰੰਤੂ ਜਿਸ ਤਰ੍ਹਾਂ ਆਰਸੀ ਵੇਖਣ ਲਈ ਚਾਨਣ ਦਾ ਹੋਣਾ ਜ਼ਰੂਰੀ ਹੈ ਇਉਂ ਮਨ ਰੂਪੀ ਆਰਸੀ ਵਿਚ ਆਪਣੇ ਗੁਣਾਂ ਔਗੁਣਾਂ ਦੀ ਪਰਖ ਕਰਨ ਲਈ ਵੀ ਰੋਸ਼ਨੀ ਦੀ ਲੋੜ ਹੈ ਜੋ ਰੋਸ਼ਨੀ ਗੁਰੂ ਤਥਾ ਗੁਰੂ ਦਾ ਸ਼ਬਦ ਹੀ ਦੇ ਸਕਦਾ

ਹੈ ।

ਕਾਮ ਕ੍ਰੋਧ ਲੋਭ ਮੋਹ ਹੰਕਾਰ ਦੀ ਪਕੜ ਵਿਚ ਹੋਣ ਕਰਕੇ ਆਮ ਤੌਰ 'ਲੋਕ' ਅਵਗੁਣਾਂ ਕੀ ਬੰਨਹਿ ਗੰਠੜੀ ਗੁਣ ਨ ਵਿਹਾਝੈ ਕੋਇ' ਪਰ ਮਨੁਖ ਅੰਦਰ ਸਤ ਸੰਤੋਖ ਦਇਆ ਧਰਮ ਆਦਿ ਗੁਣਾਂ ਦੀ ਕੁਝ ਨਾ ਕੁਝ ਹੋਂਦ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ । ਗੁਰਬਾਣੀ ਦਾ ਫੁਰਮਾਣ ਹੈ :

,ਅਵਗੁਣੀ ਭਰਪੂਰਿ ਹੈ ਗੁਣ ਭੀ ਵਸਹਿ ਨਾਲ'

ਸੋ ਗੁਣ ਅਤੇ ਔਗੁਣ ਦੇ ਸਮਾਨ ਰੂਪ ਵਿਚ ਮੌਜੂਦ ਹੋਣ ਨੇ ਮਨੁਖ ਉਪਰ ਇਨ੍ਹਾਂ ਦੀ ਚੋਣ ਦੀ ਬਹੁਤ ਵਡੀ ਜ਼ਿਮੇਵਾਰੀ ਪਾ ਦਿਤੀ ਹੋਈ ਹੈ ਜਿਸ ਜ਼ਿਮੇਵਾਰੀ ਨੂੰ ਨਿਭਾਉਣ ਦਾ ਸਮੁਚਾ ਭਾਰ ਮਨ ਤੇ ਹੈ । ਮਨ ਆਰਸੀ ਅੰਦਰ ਮੌਜੂਦ ਗੁਣਾਂ ਤੇ ਔਗੁਣਾਂ ਦੀ ਪਰਖ ਕਰਨ ਲਈ ਗੁਰੂ ਦੇ ਸ਼ਬਦ ਦਾ ਹੋਣਾ ਓਨਾਂ ਹੀ ਜ਼ਰੂਰੀ ਹੈ ਜਿੰਨਾ ਆਰਸੀ ਵਿਚ ਆਪਣਾ ਮੂੰਹ ਵੇਖਣ ਲਈ ਸੂਰਜ ਤਥਾ ਲੈਂਪ ਦੇ ਚਾਨਣ ਦਾ ਹੋਣਾ । ਫੁਰਮਾਣ ਹੈ :

'ਵਿਣੁ ਸਤਿਗੁਰ ਗੁਣ ਨ ਜਾਪਨੀ
ਜਿਚਰ ਸ਼ਬਦਿ ਨ ਕਰਹਿ ਬੀਚਾਰੁ

936

ਅਤੇ

'ਨਾਨਕ ਅਵਗੁਣ ਸਬਦਿ ਜਲਾਏ
ਗੁਣ ਸੰਗਮਿ ਪ੍ਰਭੁ ਪਾਏ'

764

ਸਤਿਗੁਰੂ ਹੀ ਗੁਣਾਂ ਦੀ ਸੂਝ ਦੇਂਦਾ ਅਤੇ ਸ਼ਬਦ ਦੁਆਰਾ

ਮਨੁਖ ਦੇ ਅਓਗੁਣ ਕਟਦਾ ਹੈ ਇਸ ਲਈ ਮਨ ਰੂਪੀ ਆਰਸੀ ਰਾਹੀਂ ਆਪੇ ਦੀ ਸੂਝ ਗੁਰੂ ਦੇ ਸ਼ਬਦ ਦੇ ਚਾਨਣੇ ਵਿਚ ਹੀ ਹੁੰਦੀ ਹੈ।

**ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ।**
**67**

ਗੁਰ ਸ਼ਬਦ ਦੀ ਲੋਅ ਬਿਨਾਂ ਮਨ ਰੂਪ ਆਰਸੀ ਘੁਪ ਹਨੇਰ ਵਿਚ ਰਹਿਣ ਕਰਕੇ ਮਨੁਖ ਆਪਣਾ ਆਪ ਨਹੀਂ ਖੋਜ ਸਕਦਾ।

**'ਬਿਨ ਗੁਰ ਸਬਦੈ ਮਨ ਨਹੀ ਠਉਰਾ'** **415**
**ਨਾਨਕ ਮਾਇਆ ਕਾ ਦੁਖੁ ਤਦੇ ਚੂਕੈ ਜਾ ਗੁਰ ਸ਼ਬਦੀ ਚਿਤੁ ਲਾਏ।**
**246**

ਪ੍ਰੰਤੂ ਜੇ ਆਰਸੀ ਦੇ ਸ਼ੀਸ਼ੇ ਉਪਰ ਰੋਸ਼ਨੀ ਇਕ ਸਾਰ ਤੇ ਲਗਾਤਾਰ ਨ ਪਵੇ ਅਥਵਾ ਕਦੀ ਮਘਦੀ ਕਦੀ ਨਿੰਮਦੀ ਅਤੇ ਕਦੇ ਬੁਝ ਜਾਂਦੀ ਰਹੇ ਤਾਂ ਚੇਹਰੇ ਦਾ ਅਕਸ ਸ਼ੀਸ਼ੇ ਵਿਚੋਂ ਠੀਕ ਤਰ੍ਹਾਂ ਨਹੀ ਦਿਸ ਸਕਦਾ ਅਤੇ ਇਸ ਤਰ੍ਹਾਂ ਵਧਦੀ ਘਟਦੀ ਰੋਸ਼ਣੀ ਵਿਚ ਆਪਣਾ ਚੇਹਰਾ ਵੇਖਣ ਵਾਲਾ ਇਸ ਬਾਰੇ ਸਹੀਈ ਤੇ ਪੂਰੀ ਜਾਣਕਾਰੀ ਹਾਸਲ ਨਹੀਂ ਕਰ ਸਕਦਾ। ਇਉਂ ਹੀ ਜੇਕਰ ਮਨੁਖ ਦਾ ਗੁਰ ਸ਼ਬਦ ਉਤੇ ਜਿਸ ਦੀ ਰੋਸ਼ਨੀ ਵਿਚ ਉਸ ਨੇ ਆਪਣੇ ਗੁਣਾਂ ਔਗੁਣਾਂ ਦੀ ਪੜਚੋਲ ਕਰਨੀ ਹੁੰਦੀ ਹੈ, ਨਿਸ਼ਚਾ ਡੋਲਦਾ ਹੋਵੇ ਅਤੇ ਜੋ ਸੇਧ ਗੁਰ ਸ਼ਬਦ ਦੇਂਦਾ ਹੈ ਉਸ ਉਪਰ ਉਸ ਦਾ ਵਿਸ਼ਵਾਸ਼ ਹੀ ਦ੍ਰਿੜ ਨ ਹੋਵੇ ਤਾਂ ਉਸ ਨੂੰ ਸ਼ਬਦ ਤੋ ਕੋਈ ਸੇਧ ਪ੍ਰਾਪਤ ਨਹੀਂ ਹੁੰਦੀ, ਅਥਵਾ ਉਸ ਦੀ ਮਨ ਆਰਸੀ ਵਿਚੋਂ ਉਸ

ਨੂੰ ਸਪਸ਼ਟ ਕੁਛ ਦਿਸੇਗਾ ਨਹੀਂ ਅਤੇ ਇਸ ਹਾਲਤ ਵਿਚ ਉਹ ਆਪਣੇ ਗੁਣਾਂ ਔਗੁਣ ਦਾ ਨਿਤਾਰਾ ਜਾਂ ਨਿਰਣਾ ਨਹੀਂ ਕਰ ਸਕੇਗਾ। ਇਸ ਲਈ ਜ਼ਰੂਰੀ ਹੈ ਕਿ ਜੇ ਉਸ ਨੇ ਆਪਣੇ ਗੁਣ ਔਗੁਣਾ ਦੀ ਠੀਕ ਜਾਂਚ ਕਰਨੀ ਹੈ ਤਾਂ ਉਸ ਦਾ ਗੁਰੂ ਅਤੇ ਗੁਰੂ ਦੇ ਸ਼ਬਦ ਉਪਰ ਦ੍ਰਿੜ ਵਿਸ਼ਵਾਸ਼ ਹੋਣਾ ਚਾਹੀਦਾ ਹੈ।

'ਤਿਗੋ ਨ ਡੋਲੇ ਦ੍ਰਿੜ ਕਰ ਰਹਿਓ ਪੂਰਨ ਹੋਇ ਤ੍ਰਿਪਤਾਨੀ'

ਤਾਂ ਹੀ ਉਸ ਦੀ ਮਨ ਆਰਸੀ ਸਹੀਈ ਤੌਰ ਕੰਮ ਕਰੇਗੀ ਜਿਸ ਵਿਚੋਂ ਉਹ ਆਪਣੇ ਗੁਣ ਔਗੁਣ ਸਪਸ਼ਟ ਵੇਖ ਸਕੇਗਾ। ਵਿਸ਼ਵਾਸ਼ ਦੀ ਜੜ੍ਹ ਪਿਆਰ ਹੈ ਨਿਘੇ ਪਿਆਰ ਬਿਨਾਂ ਵਿਸ਼ਵਾਸ਼ ਡੋਲਦਾ ਰਹਿੰਦਾ ਹੈ।

ਇਸ ਪਰਥਾਇ ਹੀ ਗੁਰੂ ਉਪਦੇਸ਼ ਇਸ ਤਰ੍ਹਾਂ ਹਨ ;

'ਅੰਤਰਿ ਪ੍ਰੇਮ ਪਰਾਪਤਿ ਦਰਸ਼ਨ'

ਗੁਰ ਕੀ ਬਾਣੀ ਸਿਉ ਰੰਗ ਲਾਇ ਗੁਰ ਕਿਰਪਾਲ ਹੋਏ ਦੁਖ ਜਾਇ।
ਰੰਗ ਪਿਆਰ 387

ਜਿਨੀ ਡਿਠਾ ਮੇਰਾ ਸਤਿਗੁਰੂ ਭਾਉ
ਕਰਿ ਤਿਨ ਕੇ ਸਭ ਪਾਪ ਗਵਾਈ 310
ਗਰਬਾਣੀ ਸਿਉ ਲਾਇ ਪਿਆਰ
ਐਥੇ ਓਥੈ ਏਹੁ ਆਧਾਰ 1335
'ਜਿਨ ਬਾਣੀ ਸਿਉ ਚਿਤੁ ਲਾਇਆ
ਸੇ ਜਨ ਨਿਰਮਲ ਪਰਵਾਣੁ' 429
'ਪਰਤੀਤਿ ਹੀਐ ਆਈ ਜਿਸ ਜਨ ਕੈ
ਤਿਨ ਕਉ ਪਦਵੀ ਉਹ ਭਈ 1400

ਆਰਸੀ ਸੰਬੰਧੀ ਇਕ ਹੋਰ ਬਹੁਤ ਜ਼ਰੂਰੀ ਗੱਲ ਇਸ ਦੇ ਸ਼ੀਸ਼ੇ ਦਾ ਧੁੰਧਲਾ ਨ ਹੋਣਾ ਹੈ। ਜੇਕਰ ਸ਼ੀਸ਼ਾ ਗਿੱਲਾ ਹੈ ਜਾਂ ਇਸ ਉਪਰ ਮੈਲ ਜੰਮੀ ਹੋਈ ਜਾਂ ਜੰਗਾਲ ਲੱਗਾ ਹੋਇਆ ਹੈ ਤਾਂ ਭਾਵੇਂ ਕਿਤਨੀ ਭੀ ਰੋਸ਼ਨੀ ਹੋਵੇ ਸ਼ੀਸ਼ੇ ਵਿਚੋਂ ਕੁਝ ਨਹੀਂ ਦਿਸੇਗਾ ਜਾਂ ਧੁੰਧਲਾ ਜੈਸਾ ਦਿਸੇਗਾ ਅਤੇ ਆਰਸੀ ਪਹਿਨਣ ਦਾ ਤਾਤਪਰਜ ਪੂਰਾ ਨਹੀਂ ਹੋਵੇਗਾ। ਇਓਂ ਹੀ ਜੇ ਮਨ ਆਰਸੀ ਮੈਲੀ ਹੈ ਤਾਂ ਇਸ ਨੂੰ ਪੜਚੋਲਨ ਦਾ ਕੋਈ ਲਾਭ ਨਹੀਂ ਹੋਵੇਗਾ, ਜਿਸ ਦਾ ਭਾਵ ਇਹੋ ਹੈ ਕਿ ਕੇਵਲ ਨਿਰਮਲ ਮਨ ਹੀ ਗੁਣਾਂ ਅੰਗੁਣਾਂ ਦੀ ਪਛਾਣ ਕਰ ਸਕਦਾ ਹੈ। ਮਨ ਨਿਰਮਲ ਹੁੰਦਾ ਹੈ ਗੁਰੂ ਦੀ ਸਰਣ ਵਿਚ ਆਇਆਂ ਅਤੇ ਗੁਰੂ ਉਪਦੇਸ਼ ਨੂੰ ਕਮਾਇਆਂ।

ਮਨ ਮੇਰੇ ਗੁਰ ਸਰਣਿ ਆਵੈ ਤ ਨਿਰਮਲ ਹੋਇ
ਮਨ ਮੁਖ ਹਰਿ ਹਰਿ ਕਰਿ ਥਕੇ ਮੈਲੁ ਨ ਸਕੀ ਧੋਇ। 39

ਜੋ ਆਦਮੀ ਗੁਰੂ ਦੇ ਓਪਦੇਸ਼ ਦੀ ਬਜਾਏ ਆਪਣੀ ਮਨ ਮਰਜ਼ੀ ਤੇ ਚਲਦਾ ਹੈ ਓਸ ਦਾ ਹਿਰਦਾ ਸੁਧ ਨਹੀਂ ਹੋ ਸਕਦਾ :

'ਮਨ ਮੈਲਾ ਹੈ ਦੂਜੇ ਭਾਇ।' 121

ਅਥਵਾ ਗੁਰੂ ਦੇ ਸ਼ਬਦ ਦੀ ਬਜਾਏ ਹੋਰ ਹੋਰ ਦੁਐਤ ਭਾਵ ਵਾਲੀਆਂ ਗਲਾਂ ਪਿਛੇ ਜਾਂਦਾ ਹੈ ਓਸ ਦਾ ਮਨ ਨਿਰ-ਮਲ ਨਹੀਂ ਹੁੰਦਾ, ਤੇ ਅਜਾਈਂ ਭਟਕਦਾ ਰਹਿੰਦਾ ਹੈ ਇਸ ਲਈ ਓਹ ਸਚ ਤਥਾ ਨਾਮ ਵੱਲ ਨਹੀਂ ਲਗ ਸਕਦਾ। ਫੁਰਮਾਨ ਹੈ :

'ਮਨੁ ਮੈਲਾ ਸਚ ਨਿਰਮਲਾ
ਕਿਓ ਕਰਿ ਮਿਲਿਆ ਜਾਇ' 755

ਆਪੋ ਵਿਚ ਮੇਲ ਹਮੇਸ਼ਾਂ ਐਸੀਆਂ ਚੀਜ਼ਾਂ ਦਾ ਹੋਇਆ ਕਰਦਾ ਹੈ ਜੋ ਇਕੋ ਜਹੀਆਂ ਹੋਣ ਇਕ ਥਾਂ ਦੇ ਪਾਣੀ ਦਾ ਦੂਜੀ ਥਾਂ ਦੇ ਪਾਣੀ ਨਾਲ ਜਾਂ ਦੁਧ ਨਾਲ ਮੇਲ ਹੋ ਜਾਂਦਾ ਹ ਪ੍ਰੰਤੂ ਅਗ ਤੇ ਪਾਣੀ ਦਾ ਮੇਲ ਕਦੀ ਨਹੀਂ ਹੁੰਦਾ ਇਓਂ ਹੀ ਮੈਲੇ ਮਨ ਦਾ ਨਿਰਮਲ ਸਚ ਨਾਲ ਮੇਲ ਨਹੀਂ ਹੋ ਸਕਦਾ। ਕੇਵਲ ਵਿਕਾਰਾਂ ਦੀ ਮੈਲ ਤੋਂ ਸਾਫ ਹੋ ਗਿਆ ਮਨ ਹੀ ਸਚ ਅੰਦਰ ਲਿਵਲੀਨ ਹੋ ਸਕਦਾ ਹੈ।

ਫਿਰ ਮਨ ਦੀ ਭਟਕਨ ਤੇ ਦੁਐਤ ਭਾਵ ਹਟਾਓਨ ਲਈ ਮਨ ਦਾ ਸਥਿਰ ਹੋਨਾ ਵੀ ਜ਼ਰੂਰੀ ਹੈ ਇਸ ਬਾਰੇ ਫੁਰਮਾਨ ਹੈ:

'ਏ ਮਨ ਮੇਰਿਆ ਤੂ ਥਿਰੁ ਰਹੁ ਚੋਟ ਨ ਖਾਵਹੀ ਰਾਮ'

ਸਥਿਰ ਹੋਏ ਮਨ ਦੀ ਵਡਿਆਈ ਇਓਂ ਦੱਸੀ ਹੈ :-

'ਗੁਪਤੁ ਪਰਗਟੁ ਸਭ ਜਾਣੀਐ ਜੇ ਮਨੁ ਰਾਖੈ ਠਾਇ'

ਅਰਥਾਤ ਜਿਸ ਦਾ ਮਨਿ ਉਡਣੋਂ ਖਲੋ ਜਾਵੇ ਉਹ ਅਗੱਮ ਵਾਚ ਲੈਂਦਾ ਹੈ ਅਥਵਾ ਉਸ ਨੂੰ ਗੁਪਤ ਗੱਲਾਂ ਦੀ ਸੂਝ ਵੀ ਹੋ ਜਾਂਦੀ ਹੈ। ਜਿਨ੍ਹਾਂ ਆਦਮੀਆਂ ਬਾਰੇ ਕਿਹਾ ਜਾਂਦਾ ਹੈ ਕਿ ਉਨ੍ਹਾਂ ਨੇ ਸਿਧੀਆਂ ਪ੍ਰਾਪਤ ਕਰ ਲਈਆਂ ਹਨ ਅਤੇ ਓਹ ਹੋਰਨਾਂ ਦੇ ਅੰਦਰ ਦੀ ਗੱਲ ਬੁਝ ਲੈਂਦੇ ਹਨ, ਉਨ੍ਹਾਂ ਦੇ ਇਉਂ ਕਰ ਸਕਣ ਦੀ ਸ਼ਕਤੀ ਦਾ ਕਾਰਨ ਉਨ੍ਹਾਂ ਦੇ ਮਨ ਦਾ ਸਥਿਰ ਹੋ ਜਾਣਾ ਅਥਵਾ ਮਨ ਦਾ ਉਡਨੋ ਰੁਕ ਜਾਣਾ ਹੀ ਹੈ - ਗੁਰਬਾਣੀ ਦਸਦੀ ਹੈ ਮਨ ਕਾਬੂ ਕਿਵੇਂ ਕੀਤਾ ਜਾ ਸਕਦਾ ਹੈ ?

**'ਜਬ ਗੁਰ ਮਿਲਿਆ ਤਬ ਮਨ ਵਸਿ ਆਇਆ'** **1344**

ਅਤੇ

'ਨਾਨਕ ਅਸਥਿਰ ਸਬਦੇ ਰਾਤਾ ਏਹਾ ਕਰਣੀ ਸਾਰੀ'
(ਸਾਰੀ ਸ੍ਰਿਸ਼ਟ) 945

'ਸੇ ਅਸਥਿਰ ਜਿਨ ਗੁਰ ਸ਼ਬਦੁ ਕਮਾਇਆ ।' 389

ਹੁਣ ਤਕ ਕੀਤੀ ਉਕਤ ਵਿਚਾਰ ਅੰਦਰ ਅਸਾਂ ਇਸਤ੍ਰੀ ਵਲੋਂ ਪਹਿਨੀ ਜਾਂਦੀ ਆਰਸੀ ਨਾਲ ਸੰਬੰਧਤ ਕਈ ਗੱਲਾਂ ਦੀ ਤੁਲਨਾ ਮਨੁਖ ਦੇ ਮਨ ਨਾਲ ਕਰਦੇ ਹੋਏ ਦਸਿਆ ਹੈ ਕਿ :

1. ਜਿਵੇਂ ਆਰਸੀ ਵਿਚ ਚੇਹਰੇ ਦਾ ਅਕਸ ਵੇਖਣ ਲਈ ਰੋਸ਼ਨੀ ਦੀ ਲੋੜ ਹੈ ਇਸੇ ਤਰ੍ਹਾਂ ਮਨ ਆਪਣੇ ਗੁਣ ਔਗੁਣ ਗੁਰੂ ਦੇ ਸ਼ਬਦ ਦੀ ਰੋਸ਼ਨੀ ਵਿਚ ਹੀ ਵੇਖ ਸਕਦਾ ਹੈ ।

. ਜਿਵੇਂ ਆਰਸੀ ਉਪਰ ਪੈਂਦੀ ਰੋਸ਼ਨੀ ਦਾ ਇਕ ਸਾਰ ਪੈਂਦੇ ਰਹਿਣਾ ਜ਼ਰੂਰੀ ਹੈ ਕਦੀ ਭਖਦੀ ਤੇ ਕਦੀ ਨਿੰਮੀ ਹੁੰਦੀ ਰੋਸ਼ਨੀ ਵਿਚ ਸਹੀਈ ਤੇ ਪੂਰੇ ਤੌਰ ਅਕਸ ਨਹੀਂ ਵੇਖਿਆ ਜਾ ਸਕਦਾ, ਇਉਂ ਗੁਰੂ ਦੇ ਸ਼ਬਦ ਦੀ ਰੋਸ਼ਨੀ ਲਗਾਤਾਰ ਤੇ ਇਕ ਸਾਰ ਮਿਲਦੇ ਰਹਿਣ ਨਾਲ ਹੀ ਮਨ ਆਪਣੇ ਆਪ ਦੀ ਪੜਚੋਲ ਕਰ ਸਕਦਾ ਹੈ ।

3. ਜਿਵੇਂ ਆਰਸੀ ਉਪਰ ਆਈ ਗਿੱਲ ਜਾਂ ਮੈਲ ਤੇ ਇਸ ਨੂੰ ਲਗਿਆ ਜ਼ੰਗਾਲ ਅਕਸ ਵੇਖ ਸਕਣ ਵਿਚ ਵਿਘਣ ਪਾਉਂਦਾ ਹੈ ਇਉਂ ਮੈਲੇ ਮਨ ਆਪਣੇ ਗੁਣ ਔਗੁਣ ਦੀ ਪੜਚੋਲ ਨਹੀਂ ਕਰ ਸਕਦਾ ।

4. ਜਿਵੇਂ ਆਰਸੀ ਵਿਚ ਆਪਣਾ ਅਕਸ ਵੇਖਣ ਲਈ

ਆਰਸੀ ਦਾ ਸਥਿਰ ਹੋਣਾ ਜ਼ਰੂਰੀ ਹੈ ਇਉਂ ਕੇਵਲ ਸਥਿਰ ਹੋਇਆ ਅਥਵਾ ਉਡਣੋਂ ਰੁਕ ਚੁਕਿਆ ਮਨ ਹੀ ਪ੍ਰੀਤਮ ਨਾਲ ਇਕ ਸੁਰ ਹੋ ਸਕਦਾ ਹੈ ਮਨ ਬਾਰੇ ਇਸ ਸਾਰੀ ਵਿਚਾਰ ਨੂੰ ਗੁਰਬਾਣੀ ਦੀਆਂ ਦੋ ਤੁਕਾਂ ਅੰਦਰ ਇਉਂ ਬਿਆਨ ਕੀਤਾ ਹੈ ।

'ਗੁਰ ਮਨਾਇ ਪ੍ਰਅ ਦਇਆਰ ਸਿਉ ਰੰਗ ਕੀਆ'
'ਕੀਨੇ ਰੀ ਸਗਲ ਸੀਂਗਾਰ ਤਜਿਓ ਰੀ
ਸਗਲ ਬਿਕਾਰ ਧਾਵਤੋ ਅਸਥਿਰੁ ਥੀਆ' 1271

ਅਰਥਾਤ ਗੁਰੂ ਨੂੰ ਮਨਾ ਕੇ ਅਥਵਾ ਗੁਰੂ ਦੀ ਅਸੀਸ ਪ੍ਰਾਪਤ ਕਰਕੇ ਮੈਂ ਦਿਆਲ ਪ੍ਰੀਤਮ ਨਾਲ ਪਿਆਰ ਦੀ ਪੀਂਘ ਪਾ ਲਈ ਗੁਣਾਂ ਦਾ ਸ਼ਿੰਗਾਰ ਕਰ ਲਿਆ ਅਤੇ ਵਿਕਾਰ (ਔਗੁਣ) ਛਡ ਦਿਤੇ ਤਾਂ ਮੇਰਾ ਦੌੜਦਾ ਹੋਇਆ ਮਨ ਸਥਿਰ ਹੋ ਗਿਆ ਅੰਤ ਮੇਰੀ ਪਿਆਰੇ ਨਾਲ ਬਣ ਆਈ ।

ਸਾਨੂੰ ਆਮ ਤੌਰ ਇਹ ਸ਼ਿਕਾਇਤ ਰਹਿੰਦੀ ਹੈ ਕਿ ਸਾਡਾ ਮਨ ਨਹੀਂ ਖਲੋਂਦਾ । ਗੁਰਬਾਣੀ ਭੀ ਆਦਮੀ ਦੀ ਇਸ ਕਮਜ਼ੋਰੀ ਦਾ ਜ਼ਿਕਰ ਕਰਦੀ ਹੈ ਪਰ ਨਾਲ ਹੀ ਮਨ ਦੇ ਸਥਿਰ ਨ ਹੋਣ ਦਾ ਕਾਰਨ ਭੀ ਸਪਸ਼ਟ ਤੌਰ ਤੇ ਦਸਿਆ ਹੈ :

'ਮਨੂਆ ਦਹਿ ਦਿਸ ਧਾਵਦਾ ਓਹ ਕੈਸੇ ਹਰਿ ਗੁਣ ਗਾਵੈ
ਇੰਦ੍ਰੀ ਵਿਆਪਿ ਰਹੀ ਅਧਕਾਈ ਕਾਮੁ ਕ੍ਰੋਧ ਨਿਤ ਸੰਤਾਵੈ' 545

ਅਤੇ

'ਮਨ ਮੇਰਾ ਦਇਆਲ ਸੇਤੀ ਥਿਰ ਨ ਰਹੈ
ਲੋਭੀ ਕਪਟੀ ਪਾਪੀ ਪਾਖੰਡੀ ਮਾਇਆ ਅਧਿਕ ਲਗੈ' 359 ਪੰਨਾ

'ਸਾਧੋ ਇਹੁ ਮਨੁ ਗਹਿਓ ਨ ਜਾਈ
ਚੰਚਲ ਤ੍ਰਿਸਨਾ ਸੰਗਿ ਬਸਤੁ ਹੈ ਯਾ ਤੇ ਥਿਰ ਨ ਰਹਾਈ' 219
'ਮਨ ਖੁਟਹਰ ਤੇਰਾ ਨਹੀਂ ਬਿਸਾਸੁ ਤੂ ਮਹਾ ਉਦਮਾਦਾ' 815

ਉਕਤ ਗੁਰ ਪਰਮਾਣਾਂ ਅੰਦਰ ਮਨ ਦੇ ਥਿਰ ਨ ਰਹਿਣ ਦੇ ਕੁਝ ਵਿਸ਼ੇਸ਼ ਕਾਰਨ ਦਸੇ ਹਨ ਜਿਸ ਵਿਚ ਕਾਮ ਕ੍ਰੋਧ ਅਤੇ ਲੋਭ ਦਾ ਮੁਖ ਸਥਾਨ ਹੈ। ਕਾਮ ਤੇ ਕ੍ਰੋਧ ਵਸੇ ਹੋਏ ਆਦਮੀ ਦੇ ਦਿਲ ਦੀ ਧੜਕਨ ਏਨੀ ਵਧ ਜਾਂਦੀ ਹੈ ਕਿ ਉਸ ਨੂੰ ਹੋਰ ਕੁਝ ਸੁਝਦਾ ਹੀ ਨਹੀਂ। ਇਉਂ ਹੀ ਦੁਨੀਆਵੀ ਪਦਾਰਥ ਅਤੇ ਪੈਸੇ ਦਾ ਲੋਭ ਅਤੇ ਇਨ੍ਹਾਂ ਦੇ ਪ੍ਰਾਪਤ ਕਰਨ ਦੀ ਹਵਸ ਉਸ ਨੂੰ ਹਰ ਹੀਲਾ ਧੋਖਾ ਠਗੀ ਫਰੇਬ ਕਰਨ ਲਈ ਮਜਬੂਰ ਕਰਦੀ ਹੈ: ਜਿਸ ਵਿਚ ਉਸ ਦਾ ਮਨ ਹਰ ਹਮੇਸ਼ ਗ੍ਰਸਤ ਹੋਇਆ ਰਹਿੰਦਾ ਤੇ ਉਸ ਦਾ ਅਤਿ ਤਿਸ਼ਨਾਲੂ ਮਨ ਹੋਰ ਕੁਝ ਸੋਚ ਹੀ ਨਹੀਂ ਸਕਦਾ। ਇਨ੍ਹਾਂ ਸਾਰਿਆਂ ਤੋਂ ਵਧ ਮਨ ਦੀ ਨਿਜੀ ਚੰਚਲਤਾ ਦਾ ਤਾਂ ਅੰਦਾਜ਼ ਕਰਨਾ ਭੀ ਮੁਸ਼ਕਲ ਹੈ ਇਹ ਇਕ ਅਖ ਝਮਕਾਰੇ ਜਿੰਨੇ ਸਮੇਂ ਅੰਦਰ ਸਾਰੀ ਦੁਨੀਆ ਦਾ ਚੱਕਰ ਕੱਢ ਲੈਂਦਾ ਹੈ। ਏਨੇ ਚੰਚਲ ਮਨ ਨੂੰ ਇਕ ਪਲ ਭੀ ਬੰਨ੍ਹ ਬਿਠਾਉਣਾ ਖਾਸ ਯਤਨ ਤੋਂ ਬਿਨਾਂ ਸੰਭਵ ਨਹੀਂ ਹੁੰਦਾ। ਇਸ ਬਾਰੇ ਕਿਹਾ ਹੈ :

**'ਮਨ ਸਿਉ ਜੂਝਿ ਮਰੈ ਪ੍ਰਭੁ ਪਾਏ ਮਨਸਾ ਮਨਹਿ ਸਮਾਏ' 353**

ਮਨ ਨਾਲ ਹਰ ਸਮੇਂ ਜੂਝਦੇ ਰਹਿਣਾ ਅਤੇ ਇਸ ਤੋਂ ਪੈਦਾ ਹੁੰਦੀਆਂ ਖਹਿਸਾਂ ਨੂੰ ਮਨ ਦੇ ਅੰਦਰ ਹੀ ਦਫ਼ਨ ਕਰਦੇ ਰਹਿਣਾ ਦਸਿਆ ਹੈ।

ਸਵਾਲ ਇਹ ਪੈਦਾ ਹੁੰਦਾ ਹੈ ਕਿ ਏਨੇ ਚੰਚਲ ਮਨ

ਨਾਲ ਜੂਝਿਆਂ ਕਿਵੇਂ ਜਾਏ ਅਤੇ ਇਸ ਤੇ ਕਾਬੂ ਕਿਵੇਂ ਪਾਇਆ ਜਾਇ ? ਇਸ ਲਈ ਸਭ ਤੋਂ ਪਹਿਲੀ ਗੱਲ ਤਾਂ ਗੁਰਬਾਣੀ ਦਸਦੀ ਹੈ :

'ਰੇ ਮਨ ਨਿਤ ਨਿਤ ਜਾਗਤੁ ਰਹਹੁ'
ਅਥਵਾ ਇਸ ਵਲੋਂ ਲਾਪ੍ਰਵਾਹ ਕਦੀ ਨ ਹੋਵੇ।
'ਹੋਹੁ ਸਾਵਧਾਨ ਅਪਨੇ ਗੁਰ ਸਿਉ'

ਮਨ ਨਾਲ ਜੂਝਣ ਲਈ ਹਰ ਵਕਤ ਸਾਵਧਾਨ ਹੋਵੇ, ਇਸ ਦੇ ਨਾਲ ਦੂਜੀ ਗੱਲ :

ਭੈ ਰਚਿ ਰਹੈ ਨ ਬਾਹਰਿ ਜਾਇ' 223

ਦੀ ਹੈ। ਭੈ ਹਮੇਸ਼ਾਂ ਐਸੇ ਮਹਾਂਬਲੀ ਦਾ ਹੋ ਸਕਦਾ ਹੈ ਜਿਸ ਨੂੰ ਹਰ ਵਕਤ ਅਤੇ ਹਰ ਥਾਂ ਹਾਜ਼ਰ ਖੜਾ ਮੰਨ ਲਈਏ। ਐਸਾ ਮਹਾਂਬਲੀ ਇਕੋ ਇਕ ਅਕਾਲ ਪੁਰਖ ਹੈ ਜਿਸ ਬਾਰੇ ਕਿਹਾ ਹੈ :

ਹਰਿ ਸਾਜਨੁ ਸਭ ਕੈ ਨਿਕਟਿ ਖੜਾ' ਅਤੇ
'ਜਹ ਦੇਖਾ ਤਹ ਦੀਸਹਿ ਨਾਲੇ'

ਵਾਹਿਗੁਰੂ ਦੇ ਭੈ ਬਾਰੇ ਕਿਹਾ ਹੈ :

'ਭੈ ਪਾਰਬ੍ਰਹਮ ਹੋਵਹਿ ਨਿਰਮਲਾ ਤੂ' 1088 ਅਤੇ
ਭੈ ਬਿਨੁ ਭਰਮੁ ਨ ਕਟੀਐ ਨਾਮਿ ਨ ਲਗੈ ਪਿਆਰੁ 1288
'ਬਿਨੁ ਭੈ ਕਿਨੈ ਨ ਪ੍ਰੇਮ ਪਾਇਆ,
ਬਿਨੁ ਭੈ ਪਾਰਿ ਨ ਉਤਰਿਆ ਕੋਈ' 1118

ਇਸ ਲਈ ਕਿਹਾ ਹੈ :

'ਭੈ ਕੀਆ ਦੇਹੁ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ।'

ਜਿਸ ਦੇ ਅੰਦਰ ਰਬ ਦਾ ਭੈ ਨਹੀਂ ਉਸ ਬਾਰੇ ਕਿਹਾ ਹੈ :

'ਜਿਨਾ ਅੰਦਰਿ ਸਚੇ ਕਾ ਭਉ ਨਾਹੀ ਨਾਮ ਨ ਕਰਹਿ ਪਿਆਰ
ਨਾਨਕ ਤਿਨ ਸਿਉ ਕਿਆ ਕੀਚੈ
ਦੋਸਤੀ ਜਿ ਆਪਿ ਭੁਲਾਏ ਕਰਤਾਰ 587

ਮਨ ਨੂੰ ਭਟਕਣ ਤੇ ਡੋਲਣ ਤੋਂ ਰੋਕਣ ਬਾਰੇ ਗੁਰਬਾਣੀ ਦੇ ਫੁਰਮਾਣ ਇਉਂ ਭੀ ਹਨ :

ਇਹੁ ਮਨੁ ਡੋਲਤ ਤਉ ਠਹਿਰਾਵੈ
ਸਚੁ ਕਰਣੀ ਕਰਿ ਕਾਰ ਕਮਾਵੈ 1344

ਅਰਥਾਤ ਜੇ ਕਰ ਮਨੁਖ ਆਪਣੇ ਨਿਤਾਪ੍ਰਤ ਕੀਤੇ ਜਾਂਦੇ ਕੰਮਾਂ ਦਾ ਆਧਾਰ ਸਚ ਨੂੰ ਬਣਾ ਲਵੇ, ਅਥਵਾ ਦਿਖਾਵਾ ਧੋਖਾ ਠਗੀ ('ਮਨ ਹੋਰ ਮੁਖ ਹੋਰ') ਵਾਲੀ ਰਹਿਣੀ ਛਡ ਦੇਵੇ ।

'ਜੈਸਾ ਕਰੈ ਕਹਾਵੈ ਤੈਸਾ. ਐਸੀ ਬਨੀ ਜ਼ਰੂਰਤ'

ਇਉਂ ਉਸ ਦੇ ਮਨ ਦੀ ਭਟਕਣ ਦੂਰ ਹੋ ਜਾਵੇਗੀ । ਗੁਰੂ ਦੀ ਕਿਰਪਾ ਨਾਲ ਗੁਰੂ ਤੋਂ ਪ੍ਰਾਪਤ ਹੋਈ ਸੂਝ (ਗਿਆਨ) ਦੁਆਰਾ ਆਪਣੇ ਆਪ ਦੀ ਪਛਾਣ ਕਰੇ । ਹੋਰ ਗੁਰ ਫੁਰਮਾਨ ਇਸ ਪਰਥਾਏ ਇਉਂ ਹੈ :

'ਪਾਇਆ ਰਤਨੁ ਘਰਾਹੁ ਦੀਵਾ ਬਾਲਿਆ'

ਅਥਵਾ ਗੁਰੂ ਦੀ ਬਖਸ਼ੀ ਸੂਝ ਦਾ ਦੀਵਾ ਜਗਾ ਲੈਣ ਨਾਲ ਆਪਣੇ ਅੰਦਰੋਂ ਹੀ ਰਤਨ ਲਭ ਪੈਂਦਾ ਹੈ :

'ਮਤਿ ਵਿਚਿ ਰਤਨ ਜਵਾਹਰ ਮਾਣਿਕ,
ਜੇ ਇਕ ਗੁਰੂ ਕੀ ਸਿਖ ਸੁਣੀ'

ਰਤਨ ਪਦਾਰਥੁ ਘਰ ਤੇ ਪਾਇਆ,

ਪੂਰੇ ਸਤਿਗੁਰ ਸ਼ਬਦੁ ਸੁਣਾਇਆ' 129

'ਇਹੁ ਮਨੂਆ ਕਿਉ ਕਰਿ ਵਸਿ ਆਵੈ
ਗੁਰ ਪਰਸਾਦੀ ਠਾਕੀਐ ਗਿਆਨ ਮਤੀ ਘਰਿ ਆਵੈ' 426

ਫਿਰ ਫੁਰਮਾਇਆ ਹੈ :

'ਸੇ ਅਸਥਿਰ ਜਿਨ ਗੁਰ ਸ਼ਬਦੁ ਕਮਾਇਆ' 373

ਅਥਵਾ ਆਪਣੀ ਰਹਿਣੀ ਬਹਿਣੀ ਗੁਰੂ ਦੇ ਉਪਦੇਸ਼ ਅਨੁਸਾਰ ਢਾਲ ਲੈਣ ਨਾਲ ਮਨ ਸਥਿਰ ਹੋ ਜਾਂਦਾ ਹੈ। ਸੋ ਮਨ ਨੂੰ ਉਡਣ ਤੋਂ ਰੋਕਣ ਲਈ ਸਿੱਟੇ ਦੀ ਗੱਲ ਆਪਣੀ ਜ਼ਿੰਦਗੀ ਨੂੰ ਹਰ ਪਖੋਂ ਸੱਚਾ ਤੇ ਸੁਚਾ ਬਨਾਉਣਾ ਹੈ ਜਿਸ ਵਿਚ ਵਾਹਿਗੁਰੂ ਦੇ ਭੈ ਦਾ ਬਹੁਤ ਵਡਾ ਰੋਲ ਹੈ।

ਕਿਸੇ ਆਦਮੀ ਦੀ ਕੀਤੀ ਹੋਈ ਕੋਈ ਬਹੁਤ ਮਾੜੀ ਗਲ ਵੇਖਕੇ ਅਕਸਰ ਕਹਿ ਦਿਤਾ ਜਾਂਦਾ ਹੈ 'ਇਸ ਨੂੰ ਤਾਂ ਰੱਬ ਦਾ ਭੀ ਡਰ ਨਹੀਂ' ਜਿਸ ਦਾ ਭਾਵ ਇਹੋ ਹੁੰਦਾ ਹੈ ਕਿ ਜਿਸ ਨੂੰ ਰਬ ਦਾ ਡਰ ਹੋਵੇ ਉਹ ਮਾੜੀ ਗਲ ਨਹੀਂ ਕਰਦਾ। ਇਸ ਤੋਂ ਇਹ ਨਿਰਣਾ ਲਿਆ ਜਾ ਸਕਦਾ ਹੈ ਕਿ ਮਨੁਖ ਦੀ ਆਚਰਨ ਉਸਾਰੀ (morality) ਅਥਵਾ ਇਖਲਾਕ ਦੇ ਉਚਾ ਉਠਾਉਣ ਲਈ ਹਿਰਦੇ ਅੰਦਰ ਭੈ ਦੀ ਅੰਸ਼ ਦਾ ਹੋਣਾ ਜ਼ਰੂਰੀ ਹੈ, ਗੁਰ ਫੁਰਮਾਣ ਹੈ :

'ਭੈ ਬਿਨੁ ਘਾੜਤ ਕਚੁ ਨਿਕਚ'

ਅਥਵਾ ਭੈ ਤੋਂ ਬਿਨਾ ਆਚਰਨ ਦੀ ਉਸਾਰੀ (ਘਾੜਤ) ਬਿਲਕੁਲ ਕਚੀ ਰਹਿੰਦੀ ਹੈ ਰਬ ਦਾ ਅਤੇ ਸਮਾਜ ਜਾਂ ਸੰਗਤ ਦਾ ਭੈ ਇਕੋ ਗਲ ਹੈ ਕਿਉਂਕਿ :

'ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ'

ਬਲਕਿ ਹੋਰ ਬਾਰੀਕ ਨਜ਼ਰ ਨਾਲ ਵੇਖੀਏ ਤਾਂ ਆਪਣੇ ਆਪੇ ਦਾ ਭੈ ਭੀ ਰਬ ਦਾ ਭੈ ਹੁੰਦਾ ਹੈ ਕਿਉਂਕਿ ਹਰ ਮਨੁਖ ਅੰਦਰ ਰਬ ਆਪ ਵਸਦਾ ਹੈ :

'ਕਾਇਆ ਨਗਰਿ ਬਸਤ ਹਰਿ ਸੁਆਮੀ,
ਹਰਿ ਨਿਰਭਉ ਨਿਰਵੈਰ ਨਿਰੰਕਾਰਾ' 720

ਗੁਰਬਾਣੀ ਦਸਦੀ ਹੈ;

ਨਾਨਕ ਮਨ ਹੀ ਕਉ ਮਨੁ ਮਾਰਸੀ ਜੇ ਸਤਿਗੁਰ ਭੇਟੈ ਸੋਇ' 1089

ਅਥਵਾ ਸਤਿਗੁਰੂ ਦੇ ਮਿਲਣ ਨਾਲ ਅੰਦਰ ਵਸਦੇ 'ਨਿਰਭਉ ਨਿਰਵੈਰ ਨਿਰੰਕਾਰ' ਦੀ ਸੂਝ ਪੈਦਾ ਹੋ ਜਾਂਦੀ ਹੈ ਅਜੇਹੀ ਸੂਝ ਨਾਲ ਲੈਸ ਹੋਇਆ ਮਨ – ਆਪੇ ਦੇ ਭੈ ਦੇ ਰੂਪ ਵਿਚ ਮਨ ਦੀਆਂ ਕੋਝੀਆਂ ਹਰਕਤਾਂ ਨੂੰ ਕਾਬੂ (ਕੰਟ੍ਰੋਲ) ਕਰ ਲੈਂਦਾ ਹੈ ਅਤੇ ਇਉਂ :

'ਮਨ ਹੀ ਕਉ ਮਨ ਮਾਰਸੀ'

ਦੀ ਖੇਡ ਵਰਤ ਜਾਂਦੀ ਤੇ ਰਬ ਦਾ ਭੈ = ਸੰਗਤਿ ਦਾ ਭੈ = ਆਪੇ ਦਾ ਭੈ ਬਣ ਜਾਂਦਾ ਹੈ। ਇਉਂ 'ਮਨ ਆਰਸੀ' ਵਿਚੋਂ ਆਪੇ ਦੇ ਭੈ ਵਲੋ ਮਨ ਦਾ ਅਕਸ ਦਿਸ ਪੈਂਦਾ ਹੈ। ਇਹੋ ਆਪੇ ਦਾ ਭੈ ਹੀ ਉਹ ਸ਼ਿੰਗਾਰ ਹੈ ਜਿਸ ਦਾ ਜ਼ਿਕਰ ਪਿਛੇ ਦਰਜ :

'ਗੁਰ ਮਨਾਇ ਪ੍ਰਅ ਦਇਆਰ ਸਉ ਰੰਗ ਕੀਆ'
'ਕੀਨੋ ਰੀ ਸਗਲ ਸੀਗਾਰ ਤਜਿਓ ਰੀ
ਸਗਲ ਬਿਕਾਰ ਧਾਵਤੋ ਅਸਥਿਰ ਥੀਆ'

ਵਿਚ ਕੀਤਾ ਗਿਆ ਹੈ।

ਪਰ ਇਸ 'ਮਨ ਆਰਸੀ' ਵਿਚੋਂ ਆਪਣਾ ਆਪ, ਕੋਈ ਗੁਰੂ ਦਾ ਅਨੁਸਾਰੀ ਮਨ-ਸ਼ੀਸ਼ੇ ਨੂੰ ਹਉਮੈ ਦੀ ਮੈਲ (ਜ਼ੰਗਾਲ) ਤੋਂ ਸਾਫ ਰਖ ਕੇ ਹੀ ਵੇਖ ਸਕਦਾ ਹੈ :

'ਇਹੁ ਮਨੁ ਆਰਸੀ ਕੋਈ ਗੁਰਮੁਖਿ ਵੇਖੈ
'ਮੋਰਚਾ ਨ ਲਾਗੈ ਜਾਂ ਹਉਮੈ ਸੋਖੈ' (ਮੋਰਚਾ=ਜ਼ੰਗਾਲ)

ਪਰ ਇਹ ਆਤਮਕ ਮੰਡਲ ਦੀ ਖੋਜ ਭੀ ਹੋਰ ਦੁਨਿ-ਆਵੀ ਖੋਜਾਂ ਵਾਂਗ ਡੂੰਘੀ ਲਿਵਲੀਨਤਾ ਅਤੇ ਲੰਬੀ ਦ੍ਰਿੜਤਾ ਮੰਗਦੀ ਹੈ। ਥੋੜੀ ਖੋਜ ਪਿਛੋਂ ਅਪ੍ਰਾਪਤੀ ਦੀ ਘਬਰਾਹਟ ਢਹਿੰਦੀ ਕਲਾ ਦੀ ਨਿਸ਼ਾਨੀ ਹੈ ਅਪ੍ਰਾਪਤੀ ਵਿਚ ਵੀ ਨ ਡੋਲਣਾ ਤੇ ਇਹ ਸਮਝਣਾ ਕਿ ਹਾਲਾਂ ਖੋਜ ਨ-ਮੁਕੰਮਲ ਹੈ ਅਤੇ ਹੋਰ ਤੀਬਰਤਾ ਨਾਲ ਖੋਜ ਕਰਨਾ ਸਫਲਤਾ ਵਲ ਜਾਣ ਵਾਲੀ ਗੱਲ ਹੈ।

ਅਜੇਹੇ ਸਮੇਂ ਪੜਚੋਲ ਕਰ ਲੈਣੀ ਚਾਹੀਦੀ ਹੈ ਕਿ ਕਿਧਰੇ ਮਨ ਸ਼ੀਸ਼ੇ ਦੀ ਨਿਰਮਲਤਾ ਵਿਚ ਤਾਂ ਕੋਈ ਫਰਕ ਨਹੀਂ ਜਾਂ ਵਿਸ਼ਵਾਸ਼ ਦੀ ਦ੍ਰਿੜਤਾ ਵਿਚ ਕਚਿਆਈ ਤਾਂ ਨਹੀਂ ਰਹਿ ਗਈ, ਅਤੇ ਜੇ ਕਿਧਰ ਕਸਰ ਜਾਪੇ ਤਾਂ ਉਸ ਨੂੰ ਪੂਰਾ ਕਰਨ ਦੇ ਯਤਨ ਕਰਨੇ ਚਾਹੀਦੇ ਹਨ।

ਪ੍ਰੰਤੂ ਇਹ ਸਾਰਾ ਕੁਝ ਠੀਕ ਹੁੰਦੇ ਹੋਏ ਵੀ ਪੂਰਨਤਾ ਹਾਸਲ ਕਰਨ ਬਾਰੇ ਇਉਂ ਫੁਰਮਾਇਆ ਹੈ :

**'ਬਿਨ ਸਤਿਗੁਰ ਕਿਹੁ ਨ ਦੇਖਿਆ ਜਾਇ,**
**ਗੁਰ ਕਿਰਪਾ ਕਰਿ ਆਪੁ ਦਿਤਾ ਦਿਖਾਇ'**

ਅਥਵਾ ਮਨ ਦੀ ਆਰਸੀ ਵਿਚੋਂ ਆਪੇ ਦਾ ਸਹੀ

ਸਰੂਪ ਵੇਖ ਸਕਣ ਲਈ ਆਰਸੀ ਦੇ ਸ਼ੀਸ਼ੇ ਦੀ ਨਿਰਮਲਤਾ ਅਤੇ ਇਸ ਉਪਰ ਇਕ ਸਾਰ ਤੇ ਲਗਾਤਾਰ ਪੈਂਦੀ ਰੋਸ਼ਨੀ ਤੋਂ ਇਲਾਵਾ ਸਤਿਗੁਰੂ ਦੀ ਵੇਖਣ ਹਾਰੇ ਉਪਰ ਕਿਰਪਾ ਵਾਲੀ ਦ੍ਰਿਸ਼ਟ ਦਾ ਹੋਣਾ ਭੀ ਜ਼ਰੂਰੀ ਹੈ । ਜੇਕਰ ਜਤਨ ਕਰਨਹਾਰ ਨੇ ਆਪਣੇ ਆਪ ਨੂੰ ਸਤਿਗੁਰੂ ਦੀ ਕਿਰਪਾ ਦ੍ਰਿਸ਼ਟੀ ਦਾ ਪਾਤਰ ਬਣਾ ਲਿਆ ਹੈ ਅਤੇ ਇਸ ਉਪਰ ਪ੍ਰਵਾਨਗੀ ਦੀ ਛਾਪ ਲਗ ਗਈ ਹੈ ਤਦ ਤਾਂ ਉਸ ਦੇ ਕੀਤੇ ਯਤਨ ਸਫਲ ਹੋਣਗੇ । ਪ੍ਰੰਤੂ ਜੇ ਇਹ ਛਾਪ ਨਹੀਂ ਲਗੀ ਤਾਂ ਅਜੇ ਕਸਰ ਹੈ ਜਿਸ ਨੇ ਪੂਰਾ ਹੋਣਾ ਹੈ । ਇਹ ਕਿਰਪਾ ਕਦੋਂ ਹੋਵੇਗੀ ਇਸ ਬਾਰੇ ਨਿਸਚੇ ਤੌਰ ਕੁਝ ਨਹੀਂ ਕਿਹਾ ਜਾ ਸਕਦਾ ਪ੍ਰੰਤੂ ਜੇ ਘਾਲ ਸੁਚੱਜੀ ਘਾਲੀ ਗਈ ਹੈ ਅਤੇ ਵਿਸ਼ਵਾਸ਼ ਵੀ ਅਡੋਲ ਕਾਇਮ ਹੈ ਕਿ ਕਿਰਪਾ ਹੋਵਗੀ ਤਾਂ ਇਹ ਜ਼ਰੂਰ ਹੋਵੇਗੀ ਕਿਉਂਕਿ ਸਤਿਗੁਰੂ ਦਾ ਬਿਰਦ ਹੈ

'ਇਕੁ ਤਿਲੁ ਨਹੀਂ ਭੰਨੈ ਘਾਲੇ ।'

ਉਹ ਕਿਸੇ ਦੀ ਘਾਲੀ ਸੁਚੱਜੀ ਘਾਲ ਨੂੰ ਜ਼ਰੂਰ ਨਿਵਾਜਦਾ ਹੈ ਅਤੇ ਉਹ ਹੈ ਭੀ 'ਮਨਸਾ ਪੂਰਨ ਸਰਨਾ ਜੋਗ' । ਹੋਰ ਵਧੇਰੇ ਨੇੜੇ ਹੋਣ ਦੀ ਲੋੜ ਹੈ ਪਰ ਕਿਸੇ ਜ਼ੋਰ ਜਾਂ ਦਾਹਵੇ ਨਾਲ ਨਹੀਂ, ਕਿਉਂਕਿ ਮਨੁਖ ਪਾਸ :

ਜੋਰ ਨ ਸੁਰਤੀ ਗਿਆਨਿ ਵੀਚਾਰਿ'

ਬਲਕਿ ਸਿਦਕ ਤੇ ਪਿਆਰ ਨਾਲ, ਸਿਦਕ ਇਸ ਗੱਲ ਦਾ ਕਿ ਉਹ ਕਿਰਪਾ ਸਾਗਰ ਹੈ, ਅਵੱਸ਼ ਤੁਠਦਾ ਹੈ ਅਤੇ ਪਿਆਰ ਇਸ ਅਵਧੀ ਦਾ ਪਿਆਰਾ ਅਵੱਸ਼ ਖਿਚਿਆ ਜਾਏ । ਕਿਸੇ ਸਿਆਣਪ ਜਾਂ ਚਤੁਰਾਈ ਦੀ ਲੋੜ ਨਹੀਂ, ਨ ਤਾਲਜ਼ਾ

ਰਖ ਕੇ ਕੀਤਾ ਪਿਆਰ ਹੀ ਕੰਮ੍ਹ ਦੇ ਸਕਦਾ ਹੈ, ਕਿਉਂਕਿ

'ਫਰੀਦਾ ਜਾਂ ਲਬੁ ਤਾਂ ਨੇਹੁ ਕਿਆ, ਲਬੁ ਤ ਕੂੜਾ ਨੇਹੁ । 1378

ਇਹ ਪਿਆਰ ਨਿਰਾਂ ਪਿਆਰ ਦੀ ਖਾਤਰ ਹੋਵੇਗਾ। ਜਦੋਂ ਇਹ ਪਿਆਰ ਪਿਆਰੇ ਨੂੰ ਭਾ ਜਾਵੇਗਾ ਤਾਂ ਫਿਰ ਕਿਰਪਾ ਤਾਂ ਕੀ, ਉਹ ਆਪੂੰ ਹੀ ਖਿਚਿਆ ਆਵੇਗਾ।

ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ
ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ 1367



ਅੰਨਸ਼ਨ ਪ੍ਰਿੰਟਰਜ਼ ਪ੍ਰੀਤ ਨਗਰ, ਡ੍ਰਿਪੜੀ ਰੋਡ, ਪਟਿਆਲਾ ।

# ਟਰੈਕਟ ਨੰਬਰ 329 ਲਈ ਸਹਾਇਕ

1. ਸ੍ਰੀ ਗੁਰੂ ਸਿੰਘ ਸਭਾ ਪਟਿਆਲਾ ।
2. ਸ੍ਰੀ ਗੁਰੂ ਕਲਗੀਧਰ ਸੇਵਕ ਜਥਾ ਬੀਕਾਨੇਰ
3. ਸ੍ਰੀ ਗੁਰੂ ਸਿੰਘ ਸਭਾ ਪੀਰੂ ਮਨੂਰ ਕੋਚੀਨ
4. ਬਾਬਾ ਤੇਜਾ ਸਿੰਘ ਟ੍ਰਸਟ ਵੈਸਟ ਪਟੇਲ ਨਗਰ ਨਵੀਂ ਦਿਲੀ
5. ਗੁਰਬਾਣੀ ਪ੍ਰਚਾਰ ਕੇਂਦਰ ਹੁਸ਼ੀਆਰਪੁਰ
6. ਸ. ਗੁਰਚਰਨ ਸਿੰਘ ਪਰਮਿੰਦਰ ਸਿੰਘ ਜਗਰਾਓਂ (ਲੁਧਿਆਣਾ)
7. ਸ. ਬਲਦੇਵ ਸਿੰਘ ਐਂਡ ਸਨਜ ਜਗਰਾਓਂ
8. ਸ. ਬਲਬੀਰ ਸਿੰਘ ਚੀਫ ਬੁਕਿੰਗ ਕਲਰਕ ਰੇਲਵੇਜ ਜਗਰਾਉਂ
9. ਸ. ਸੁਰਜੀਤ ਸਿੰਘ, ਸੁਰਜੀਤ ਕੌਰ ਨਵੀਂਬਸਤੀ ਜਗਰਾਓਂ
10. ਬੀਬੀ ਗੁਰਚਰਨ ਕੌਰ ਚੇਤ ਸਿੰਘ ਨਗਰ ਲੁਧਿਆਣਾ
11. ਗਿਆਨੀ ਅਵਤਾਰ ਸਿੰਘ ਨੂਰਾਨੀ ਜੋਤੀ ਆਰਟ ਪ੍ਰੈਸ, ਜਗਰਾਓਂ
12. ਸ. ਸਰੂਪ ਸਿੰਘ ਐਂਡ ਸਨਜ ਆੜਤੀ ਜਗਰਾਓਂ
13. ਬ੍ਰਿਗੇਡੀਅਰ ਕੁਸਲਪਾਲ ਸਿੰਘ ਨਾਭਾ
14. ਸ. ਇੰਦਰ ਸਿੰਘ ਨਿਉ ਪ੍ਰੇਮ ਨਗਰ ਲੁਧਿਆਣਾ
15. ਸ. ਜਸਪਾਲ ਸਿੰਘ ਇੰਦਰਜੀਤ ਸਿੰਘ ਖਾਰ ਬੰਬਈ
16 ਗਿਆਨੀ ਜੀਤ ਸਿੰਘ ਗੁਰੂ ਤੇਗ ਬਾਹਦਰ ਨਗਰ ਜਾਲੰਧਰ
17. ਸ ਨਰਿੰਦਰਪਾਲ ਸਿੰਘ ਨਿਰਮਾਣ ਵਿਹਾਰ ਨਵੀਂ ਦਿਲੀ
18. ਸ. ਦਲਜੀਤ ਸਿੰਘ ਨਿਆਮਤਪੁਰ ਜਿਲਾ ਬੁਰਦਵਾਨ W.B.
19. ਬੀਬੀ ਕੁਲਵੰਤ ਕੌਰ ਪਟੇਲ ਨਗਰ ਸਹਾਰਨਪੁਰ
20. ਸ. ਗੁਰਚਰਨ ਸਿੰਘ ਇੰਡੀਅਨ ਆਟੋਮੋਬਾਇਲਜ ਕੁਹਨੂਲ A.P.
21. ਕਾਕਾ ਹਰਪ੍ਰੀਤ ਸਿੰਘ ਬਸਤੀ ਗੋਬਿੰਦ ਗੜ ਮੋਗਾ
22. ਕੈਪਟਨ ਹਰਗੋਬਿੰਦ ਸਿੰਘ ਗੋਬਿੰਦ ਨਗਰ ਡੇਹਰਾਦੂਨ
23. ਸ੍ਰੀ ਮਤੀ ਸੁਖਬੀਰ ਕੌਰ ਟੋਭਾ ਚੇਤ ਸਿੰਘ ਪਟਿਆਲਾ
24. ਸ. ਜੋਗਿੰਦਰ ਸਿੰਘ ਬੂਟਾ ਸਿੰਘ ਵਾਲਾ ਪਟਿਆਲਾ


| ਪ੍ਰਕਾਸ਼ਕ | ਪਹਿਲੀ ਵਾਰ | ਛਾਪਕ |
|---|---|---|
| ਗੁਰੂ ਨਾਨਕ ਦੇਵ ਮਿਸ਼ਨ | ਫਰਵਰੀ-1988 | ਐਨਸੰਨ ਪ੍ਰਿੰਟਰਜ਼, ਪਟਿਆਲਾ। |